# ਜਿਨ੍ਹਾਂ 'ਤੇ ਝੰਡੇ ਝੂਲੇ ਨੇ
# ਉਹ ਖੜੀਆਂ ਅਜੇ ਦੀਵਾਰਾਂ ਨੇ।

## ਸ਼ੇਰ-ਏ-ਪੰਜਾਬ ਮਹਾਰਾਜਾ ਰਣਜੀਤ ਸਿੰਘ ਦੇ ਚਲੇ ਜਾਣ ਤੋਂ ਬਾਅਦ ਵੀ ਸਿੱਖ ਰਾਜ ਦੀ ਚੜ੍ਹਦੀ ਕਲਾ ਦਾ ਸਬੂਤ

ਸੰਨ ੧੮੪੨ ਵਿਚ ਖਾਲਸਾ ਰਾਜ ਅਤੇ ਚੀਨ ਵਿਚਕਾਰ ਇਕ ਇਤਿਹਾਸਕ ਸੰਧੀ (treaty) ਹੋਈ। ਸੀਨਾ ਚੌੜਾ ਅਤੇ ਸਿਰ ਉੱਚਾ ਹੋ ਜਾਂਦੈ ਸਾਡੇ ਬਜ਼ੁਰਗਾਂ ਦੀਆਂ ਪ੍ਰਾਪਤੀਆਂ ਵੇਖ ਕੇ। ਪ੍ਰਧਾਨ ਮੰਤਰੀ ਨਹਿਰੂ ਨੇ ਚੀਨ ਨੂੰ ਇਹ ਟਰੀਟੀ (ਸੰਧੀ) ਬਾਰ ਬਾਰ ਯਾਦ ਕਰਾਈ। ਕੌਮੀ ਗੌਰਵ ਅਤੇ ਚੜ੍ਹਦੀ ਕਲਾ ਦੀ ਸਰ ਬੁਲੰਦੀ ਹੈ ਇਹ ਟਰੀਟੀ। ਇਸ ਵਿਚ ਖਾਲਸਾ ਰਾਜ ਨੂੰ ਸਾਰੇ ਸੰਸਾਰ ਦਾ ਬਾਦਸ਼ਾਹ 'ਸਿਰੀ ਖਾਲਸਾ ਜੀ ਸਾਹਿਬ' **'King of the World, Siri Khalsaji Sahib'** ਅਤੇ ਚੀਨ ਦੇ ਬਾਦਸ਼ਾਹ ਨੂੰ (ਖਗਨ) 'ਚੀਨ ਦਾ ਬਾਦਸ਼ਾਹ' **(Khagan) 'Emperor of China'** ਲਿਖਿਆ। ਇਸ ਟਰੀਟੀ ਦੀ ਸ਼ੁਰੂਆਤ ਵਿਚ **'Now in the presence of God'** ਅੰਕਤ ਕੀਤਾ। ਸਭ ਤੋਂ ਅਹਿਮ ਨੁਕਤਾ ਇਸ ਟਰੀਟੀ ਦਾ ਹੈ ਕਿ ਇਸ ਦੀ ਮੁਨਿਆਦ **'Till the world lasts'** ਤਕ ਲਿਖੀ ਗਈ ਹੈ। ਸਾਡੇ ਬਜ਼ੁਰਗਾਂ ਦੀ ਦ੍ਰਿੜ੍ਹਤਾ, ਸਪੱਸ਼ਟਤਾ ਅਤੇ ਦਲੇਰੀ ਨਾਲ ਕੀਤੇ ਸਮਝੌਤੇ ਤੇ ਹੁਣ ਦੇ ਕੀਤੇ ਸਮਝੌਤਿਆਂ ਦਾ ਹਸ਼ਰ ਵੇਖ ਕੇ....। ਇਸ ਵਿਚ ਬਾਦਸ਼ਾਹਤ ਸ਼ੇਰ–ਏ–ਪੰਜਾਬ ਦੀ ਨਹੀਂ ਬਲਕਿ ਸਿਰੀ ਖਾਲਸਾਜੀ ਸਾਹਿਬ ਦੀ ਪ੍ਰਵਾਨੀ ਗਈ। ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਅਸੀਸ ਸਦਾ ਸਦਾ ਖਾਲਸੇ ਦੇ ਅੰਗ ਸੰਗ ਹੈ।

('ਸੰਤ ਸਿਪਾਹੀ' ਵਿਚੋਂ)

**ਇਨ ਗ਼ਰੀਬ ਸਿੰਘਨ ਕੌ ਦਯੈ ਪਤਿਸ਼ਾਹੀ,**
**ਏ ਯਾਦ ਰਖੈਂ ਹਮਰੀ ਗੁਰਿਆਈ।**



ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥



# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਜੇਠ-ਹਾੜ, ਸੰਮਤ ਨਾਨਕਸ਼ਾਹੀ ੫੫੫ ਜੂਨ 2023

ਜਿਲਦ ੬੭ (Vol. 67) ਅੰਕ ੩ (Issue 3)




*ਸੰਪਾਦਕ*
**ਸਤਵਿੰਦਰ ਸਿੰਘ**
*ਸਹਾਇਕ ਸੰਪਾਦਕ*
**ਬਿਕਰਮਜੀਤ ਸਿੰਘ**

## ਚੰਦਾ

| (ਦੇਸ਼) | | (ਵਿਦੇਸ਼) | |
|---|---|---|---|
| ਪ੍ਰਤੀ ਕਾਪੀ | ₹ 5 | ਸਾਲਾਨਾ | ₹ 1250 |
| ਸਾਲਾਨਾ | ₹ 50 | ਪੰਜ ਸਾਲ | ₹ 5000 |
| ਪੰਜ ਸਾਲ | ₹ 250 | ਲਾਈਫ਼ | ₹ 10000 |
| ਲਾਈਫ਼ | ₹ 500 | | |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

*Secretary*
*Dharam Parchar Committee*
*(S.G.P.C.)*
*Sri Amritsar-143006*

ਫੋਨ: 0183-2553956-59 ਐਕਸ 304 ਫੈਕਸ: 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com

**ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।**

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

## ਤਤਕਰਾ


| | | |
|---|---|---|
| ਗੁਰਬਾਣੀ ਵਿਚਾਰ | | ੫ |
| ਸੰਪਾਦਕੀ | | ੬ |
| ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨ-ਛੋਹ ਪ੍ਰਾਪਤ ਅਸਥਾਨ | -ਡਾ. ਪਰਮਵੀਰ ਸਿੰਘ | ੯ |
| ਭਗਤ ਕਬੀਰ ਜੀ | -ਪ੍ਰੋ. ਨਵ ਸੰਗੀਤ ਸਿੰਘ | ੧੩ |
| ਪਹਿਲਾ ਸਿੱਖ ਹੁਕਮਰਾਨ - ਬਾਬਾ ਬੰਦਾ ਸਿੰਘ ਬਹਾਦਰ | -ਪ੍ਰੋ. ਕਿਰਪਾਲ ਸਿੰਘ ਬਡੂੰਗਰ | ੧੬ |
| ਮਹਾਰਾਜਾ ਰਣਜੀਤ ਸਿੰਘ ਦੀ ਦੂਰ-ਅੰਦੇਸ਼ੀ . . . | -ਸ. ਕਿਰਪਾਲ ਸਿੰਘ | ੨੧ |
| ਭਾਈ ਵੀਰ ਸਿੰਘ ਦਾ ਸਾਹਿਤਕ ਪ੍ਰਭਾਵ | -ਡਾ. ਧਰਮ ਸਿੰਘ | ੨੭ |
| ਪੰਥ-ਰਤਨ ਮਾਸਟਰ ਤਾਰਾ ਸਿੰਘ: ਮਿਥਕ ਅਤੇ ਸੱਚ | -ਸ. ਗੁਰਚਰਨਜੀਤ ਸਿੰਘ ਲਾਂਬਾ | ੩੧ |
| ਸਿੱਖ ਧਰਮ : ਮੌਲਿਕ ਤੇ ਸਵੈ-ਨਿਰਭਰ ਧਰਮ | -ਡਾ. ਸ਼ਮਸ਼ੇਰ ਸਿੰਘ | ੩੫ |
| ਜ਼ੁਲਮੀ ਗਾਥਾ ਦਾ ਸੰਖੇਪ ਬਿਰਤਾਂਤ . . . | -ਡਾ. ਰਣਜੀਤ ਕੌਰ ਪੰਨਵਾਂ | ੪੨ |
| ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲਾ ਕਿਉਂ ਹੋਇਆ? | -ਸ. ਤਲਵਿੰਦਰ ਸਿੰਘ ਬੁੱਟਰ | ੪੬ |
| ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ | -ਸ. ਗੁਰਦੀਪ ਸਿੰਘ | ੫੪ |
| ਗੁਰਬਾਣੀ ਵਿਚ ਕੀਰਤਨ ਦਾ ਸੰਕਲਪ | -ਸ. ਤੀਰਥ ਸਿੰਘ ਢਿੱਲਵਾਂ | ੬੧ |
| ਆਓ, ਢਾਡੀ ਕਵੀਸ਼ਰ ਪਰੰਪਰਾ ਨੂੰ ਸਾਂਭੀਏ! | -ਡਾ. ਜਸਵੰਤ ਸਿੰਘ | ੬੪ |
| ਮਾਤ ਭਾਸ਼ਾ ਦੀ ਮਹੱਤਤਾ | -ਬੀਬੀ ਰੁਪਾਲੀ ਵਰਮਾ<br>-ਡਾ. ਸੋਨਾ | ੬੮ |
| ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ . . . | -ਸ. ਮੋਹਣ ਸਿੰਘ ਉਰਲਾਣਾ | ੭੧ |
| ਗ ਤੇ ਘ ਅੱਖਰ ਰਾਹੀਂ ਗੁਰ ਉਪਦੇਸ਼ | -ਡਾ. ਇੰਦਰਜੀਤ ਸਿੰਘ ਗੋਗੋਆਣੀ | ੭੮ |
| ਗੁਰਮੁਖੀ ਅੱਖਰਾਂ ਦਾ ਸੰਦੇਸ਼ (ਕਵਿਤਾ) | -ਡਾ. ਸਰਬਜੀਤ ਕੌਰ ਸੰਧਾਵਾਲੀਆ | ੮੧ |
| ਪੰਜਾਬ ਵਸਦਾ ਗੁਰਾਂ ਦੇ ਨਾਂ 'ਤੇ (ਕਵਿਤਾ) | -ਸ੍ਰੀ ਰਮੇਸ਼ ਬੱਗਾ ਚੋਹਲਾ | ੮੫ |
| . . . ਸਰਦਾਰ ਜੱਸਾ ਸਿੰਘ ਰਾਮਗੜ੍ਹੀਆ (ਕਵਿਤਾ) | -ਸ. ਮਲਕੀਤ ਸਿੰਘ ਵਰਪਾਲ (ਕਵੀਸ਼ਰ) | ੮੬ |
| ਢਾਡੀ ਅਬਦੁੱਲਾ ਤੇ ਨੱਥ ਮੱਲ ਨੂੰ ਕਹਿਣਾ (ਕਵਿਤਾ) | -ਕਵੀਸ਼ਰ ਸਵਰਨ ਸਿੰਘ ਭੌਰ | ੮੮ |
| ਸੋਹਣੀ ਪੱਗ (ਬਾਲ ਕਵਿਤਾ) | -ਸ. ਹਰਪ੍ਰੀਤ ਸਿੰਘ ਪੱਤੋ | ੮੮ |
| ਖ਼ਬਰਨਾਮਾ | | ੮੯ |
| ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ | | ੯੮ |

# ਗੁਰਬਾਣੀ ਵਿਚਾਰ

*ਆਸਾੜੁ ਤਪੰਦਾ ਤਿਸੁ ਲਗੈ ਹਰਿ ਨਾਹੁ ਨ ਜਿੰਨਾ ਪਾਸਿ॥*
*ਜਗਜੀਵਨ ਪੁਰਖੁ ਤਿਆਗਿ ਕੈ ਮਾਣਸ ਸੰਦੀ ਆਸ॥*
*ਦੁਯੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥*
*ਜੇਹਾ ਬੀਜੈ ਸੋ ਲੁਣੈ ਮਥੈ ਜੋ ਲਿਖਿਆਸੁ॥*
*ਰੈਣਿ ਵਿਹਾਣੀ ਪਛੁਤਾਣੀ ਉਠਿ ਚਲੀ ਗਈ ਨਿਰਾਸ॥*
*ਜਿਨ ਕੌ ਸਾਧੂ ਭੇਟੀਐ ਸੋ ਦਰਗਹ ਹੋਇ ਖਲਾਸੁ॥*
*ਕਰਿ ਕਿਰਪਾ ਪ੍ਰਭ ਆਪਣੀ ਤੇਰੇ ਦਰਸਨ ਹੋਇ ਪਿਆਸ॥*
*ਪ੍ਰਭ ਤੁਧੁ ਬਿਨੁ ਦੂਜਾ ਕੋ ਨਹੀ ਨਾਨਕ ਕੀ ਅਰਦਾਸਿ॥*
*ਆਸਾੜੁ ਸੁਹੰਦਾ ਤਿਸੁ ਲਗੈ ਜਿਸੁ ਮਨਿ ਹਰਿ ਚਰਣ ਨਿਵਾਸ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪)*

ਸ੍ਰੀ ਗੁਰੂ ਅਰਜਨ ਦੇਵ ਜੀ 'ਬਾਰਹ ਮਾਹਾ ਮਾਂਝ' ਦੇ ਇਸ ਪਦੇ ਵਿਚ ਹਾੜ ਮਹੀਨੇ ਦੇ ਰੁੱਤ ਵਰਣਨ ਦੇ ਪ੍ਰਥਾਇ ਮਨੁੱਖੀ ਜੀਵ-ਇਸਤਰੀ ਨੂੰ ਸੰਸਾਰਕ ਖ਼ਾਹਿਸ਼ਾਂ ਦਾ ਦਿਲੋਂ ਤਿਆਗ ਕਰਦਿਆਂ ਪਰਮਾਤਮਾ ਦੀ ਸੱਚੀ-ਸੁੱਚੀ ਪ੍ਰੇਮਾ-ਭਗਤੀ ਦਾ ਗੁਰਮਤਿ ਮਾਰਗ ਦਰਸਾਉਂਦੇ ਹਨ। ਗੁਰੂ ਜੀ ਫੁਰਮਾਨ ਕਰਦੇ ਹਨ ਕਿ ਹਾੜ ਦਾ ਮਹੀਨਾ ਤਪਸ਼ ਵਾਲਾ ਉਸ ਜੀਵ ਨੂੰ ਲੱਗਦਾ ਹੈ, ਜਿਸ ਦੇ ਮਨ ਵਿਚ ਪਰਮਾਤਮਾ-ਪਤੀ ਦੀ ਸੁਹਾਵੀ ਯਾਦ ਵਾਸ ਨਹੀਂ ਕਰ ਰਹੀ। ਇਸ ਮਹੀਨੇ ਤਾਪ ਉਸ ਨੂੰ ਮਹਿਸੂਸ ਹੁੰਦਾ ਹੈ, ਜਿਸ ਨੇ ਜਗਤ 'ਤੇ ਜੀਵਨ ਦੇ ਮੂਲ ਆਧਾਰ ਸਰਬ-ਸ਼ਕਤੀਮਾਨ ਪਰਮਾਤਮਾ ਨੂੰ ਤਿਆਗ ਦਿੱਤਾ ਅਰਥਾਤ ਭੁਲਾ ਦਿੱਤਾ ਹੈ ਅਤੇ ਪਰਮਾਤਮਾ ਤੋਂ ਆਸ-ਉਮੀਦ ਨੂੰ ਫਲ ਲੱਗਣ ਦੀ ਤਵੱਕੋਂ ਛੱਡ ਕੇ ਬੰਦੇ ਵਾਲੀ ਆਸ ਰੱਖ ਲਈ ਹੈ। ਗੁਰੂ ਜੀ ਗੁਰਮਤਿ ਸਿਧਾਂਤ ਦੀ ਕਲਿਆਣਕਾਰੀ ਰਮਜ਼ ਬਖ਼ਸ਼ਿਸ਼ ਕਰਦੇ ਹਨ ਕਿ ਮਨੁੱਖ ਨੂੰ ਦੂਜੇ ਮਨੁੱਖਾਂ ਤੋਂ ਵਿਭਿੰਨ ਲੋੜਾਂ ਖ਼ਾਹਿਸ਼ਾਂ ਦੀ ਪੂਰਤੀ ਦੀ ਆਸ ਤਿਆਗ ਕੇ ਸਰਬ ਦਾਤਾਂ ਦੇ ਅਥਾਹ ਅਮੁੱਕ ਖ਼ਜ਼ਾਨੇ ਸਰਬ ਪ੍ਰਤਿਪਾਲਕ ਪਰਮਾਤਮਾ ਦੇ ਦਰ-ਘਰ ਤੋਂ ਹੀ ਆਸ ਕਰਨੀ ਚਾਹੀਦੀ ਹੈ। ਗੁਰੂ ਜੀ ਸਪੱਸ਼ਟ ਕਰਦੇ ਹਨ ਕਿ ਪਰਮਾਤਮਾ ਨੂੰ ਛੱਡ ਕੇ ਕਿਸੇ ਦੂਸਰੇ, ਕਿਸੇ ਹੋਰ ਨਾਲ ਪਿਆਰ ਕਰਨ 'ਚ ਖੁਆਰੀ ਹੀ ਹੈ, ਜੋ ਮਨੁੱਖ ਦੇ ਗਲ਼ 'ਚ ਫਾਹੀ ਦੇ ਤੁਲ ਹੈ। ਗੁਰੂ ਜੀ ਫੁਰਮਾਉਂਦੇ ਹਨ ਕਿ ਜਿਸ ਤਰ੍ਹਾਂ ਦਾ ਕੋਈ ਜੀਵ ਬੀਜ ਬੀਜਦਾ ਹੈ ਉਸ ਤਰ੍ਹਾਂ ਦੀ ਹੀ ਫ਼ਸਲ ਉਹ ਵੱਢਦਾ ਹੈ। ਚੰਗੇ ਜਾਂ ਮੰਦੇ ਕਰਮ ਨਾਲ ਇਨਸਾਨ ਦੇ ਮੱਥੇ 'ਤੇ ਲੇਖ ਉਕਰਿਆ ਜਾਂਦਾ ਹੈ। ਚੰਗੇ ਕਰਮ ਕਮਾਉਣ ਲਈ ਪ੍ਰਾਪਤ ਜੀਵਨ ਰੂਪੀ ਰਾਤ ਮੰਦੇ ਕਰਮ ਕਮਾਇਆਂ ਗੁਆ ਲੈਣ 'ਤੇ ਪਿੱਛੋਂ ਮਨੁੱਖ ਦੇ ਪੱਲੇ ਪਛਤਾਵਾ ਹੀ ਪੈਂਦਾ ਹੈ। ਮੰਦੇ ਕਰਮ ਕਮਾ ਕੇ ਜੀਵ-ਇਸਤਰੀ ਜੀਵਨ-ਮਨੋਰਥ ਦੀ ਪੂਰਤੀ ਤੋਂ ਬਿਨਾਂ ਨਿਰਾਸ਼ ਮਨੋਸਥਿਤੀ 'ਚ ਇਸ ਦੁਨੀਆ ਤੋਂ ਜਾਂਦੀ ਹੈ। ਉਕਤ ਪ੍ਰਚਲਿਤ ਅਣਇੱਛਤ ਵਰਤਾਰੇ ਤੋਂ ਸੁਚੇਤ ਕਰਦੇ ਹੋਏ ਗੁਰੂ ਜੀ ਫੁਰਮਾਉਂਦੇ ਹਨ ਕਿ ਜਿਨ੍ਹਾਂ ਨੂੰ ਸਾਧੂ-ਭਾਵ ਸਮਰੱਥ ਪੱਥ-ਪ੍ਰਦਰਸ਼ਕ (ਗੁਰੂ) ਮਿਲ ਪੈਂਦਾ ਹੈ ਉਹ ਪਰਮਾਤਮਾ ਦੇ ਦਰ 'ਤੇ ਮੁਕਤ ਭਾਵ ਪ੍ਰਵਾਨ ਹੋ ਜਾਂਦੀਆਂ ਹਨ। ਹੇ ਮਾਲਕ ਪਰਮਾਤਮਾ! ਆਪ ਜੀ ਖ਼ੁਦ ਹੀ ਮਿਹਰ ਕਰੋ ਤਾਂ ਕਿ ਭੁੱਲੀ-ਭਟਕੀ ਜੀਵ-ਇਸਤਰੀ ਨੂੰ ਆਪ ਜੀ ਦੇ ਦੀਦਾਰ ਦੀ ਤੇਹ ਲੱਗ ਜਾਵੇ। ਹੇ ਨਾਨਕ! ਇਹੀ ਅਰਦਾਸ ਧੁਰ ਅੰਦਰੋਂ ਨਿਕਲੇ ਕਿ ਮਾਲਕ ਪਰਮਾਤਮਾ ! ਆਪ ਬਿਨਾਂ ਮੇਰਾ ਹੋਰ ਕੋਈ ਦੂਸਰਾ ਹੈ ਹੀ ਨਹੀਂ ਭਾਵ ਪੂਰਨ ਸਮਰਪਣ ਹੋਵੇ! ਉਸ ਜੀਵ-ਇਸਤਰੀ ਨੂੰ ਹਾੜ ਜੈਸਾ ਸਖ਼ਤ ਗਰਮੀ ਵਾਲਾ ਮਹੀਨਾ ਵੀ ਸੁਹਾਵਣਾ ਹੈ, ਜਿਸ ਦਾ ਮਨ ਉਸ ਪਰਮਾਤਮਾ ਦੀ ਸੱਚੀ ਯਾਦ 'ਚ ਜੀਵਨ ਦਾ ਹਰ ਪਲ ਗੁਜ਼ਾਰਦਾ ਹੈ। ■

ਸੰਪਾਦਕੀ...

# ਪੰਥ ਦੋਖੀ ਕੋਝੀਆਂ ਚਾਲਾਂ ਤੋਂ ਬਾਜ਼ ਆਉਣ

*ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਸਿੱਖ ਕੌਮ ਦੇ ਵਾਰਸਾਂ ਨੇ ਹਮੇਸ਼ਾ ਹੀ ਮਨੁੱਖਤਾ ਲਈ ਹੱਕ, ਸੱਚ, ਨਿਆਂ ਦੀ ਖ਼ਾਤਰ ਜੂਝਦਿਆਂ ਸ਼ਹਾਦਤਾਂ ਦੀ ਲੰਮੀ ਦਾਸਤਾਨ ਨੂੰ ਸਿਰਜਿਆ ਹੈ। ਦੂਸਰੇ ਪਾਸੇ ਜਿਨ੍ਹਾਂ ਦੇ ਪੁਰਖਿਆਂ ਨੇ ਕੌਮ-ਪ੍ਰਸਤੀ ਜਾਂ ਸਿਰਫ ਜ਼ਰ, ਜੋਰੂ, ਜ਼ਮੀਨ ਦੀ ਖਾਤਰ ਮਹਾਂਯੁੱਧ ਲੜੇ ਸਨ ਉਨ੍ਹਾਂ ਨੂੰ ਮਨੁੱਖਤਾਵਾਦੀ ਹੱਕ, ਸੱਚ, ਨਿਆਂ ਦੀ ਗੱਲ ਹਮੇਸ਼ਾਂ ਬਗਾਵਤ ਲਗਦੀ ਰਹੀ। ਭਾਰਤੀ ਤਵਾਰੀਖ਼ ਅੰਦਰ ਜੂਨ ਦਾ ਮਹੀਨਾ ਇਸੇ ਕੌਮੀ ਕਿਰਦਾਰ ਦੇ ਵਖਰੇਵੇਂ ਦੀ ਤਰਜਮਾਨੀ ਕਰਦਾ ਹੈ।*

*ਸਿੱਖ ਨਸਲਕੁਸ਼ੀ ਦੀ ਮਨਸ਼ਾ ਨਾਲ ਕੀਤਾ ਗਿਆ ਘੱਲੂਘਾਰਾ ਜੂਨ ੧੯੮੪ ਈ. ਮਨੁੱਖਤਾ ਨੂੰ ਬੇਹੱਦ ਸ਼ਰਮਸਾਰ ਕਰ ਦੇਣ ਵਾਲਾ ਕਾਰਾ ਸੀ। ਮਨੁੱਖਤਾ ਦੇ ਸਰਬ-ਸਾਂਝੇ ਪਾਵਨ ਧਾਰਮਿਕ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਉੱਪਰ ਉਸ ਦੇਸ਼ ਦੀ ਹਕੂਮਤ ਤੋਪਾਂ, ਟੈਂਕਾਂ ਨਾਲ ਹਮਲਾਵਰ ਹੋ ਕੇ ਆਈ ਸੀ, ਜਿਸ ਦੇਸ਼ ਨੂੰ ਹਜ਼ਾਰਾਂ ਸਾਲਾਂ ਦੀ ਗ਼ੁਲਾਮੀ ਤੋਂ ਬਾਅਦ ਬੇਅੰਤ ਕੁਰਬਾਨੀਆਂ ਦੇ ਕੇ ਸਿੱਖ ਕੌਮ ਨੇ ਅਜ਼ਾਦ ਕਰਵਾਇਆ ਸੀ। ਜੂਨ ੧੯੮੪ ਈ. ਦੇ ਘੱਲੂਘਾਰੇ ਵਿਚ ਸਿੱਖਾਂ ਦਾ ਕੌਮੀ ਘਾਣ ਕਰਨ ਦੀ ਮਨਸ਼ਾ ਨਾਲ ਹਜ਼ਾਰਾਂ ਬੇਕਸੂਰ ਸਿੰਘਾਂ, ਸਿੰਘਣੀਆਂ, ਬਜ਼ੁਰਗ, ਨੌਜੁਆਨ ਅਤੇ ਬੱਚਿਆਂ ਨੂੰ ਤੋਪਾਂ , ਟੈਂਕਾਂ, ਬੰਦੂਕਾਂ ਨਾਲ ਸ਼ਹੀਦ ਕਰ ਦਿੱਤਾ ਗਿਆ। ਅਜਿਹਾ ਵਹਿਸ਼ੀਆਨਾ ਮੰਜ਼ਰ ਵੇਖ ਕੇ ਇੰਝ ਲਗਦਾ ਸੀ ਜਿਵੇਂ ਅਜ਼ਾਦੀ ਮਿਲਣ ਤੋਂ ਬਾਅਦ ਇਨ੍ਹਾਂ ਹਮਲਾਵਰਾਂ ਦੀ ਕਬੀਲਿਆਂ ਵਾਲੀ ਜਾਂਗਲੀ ਬਿਰਤੀ ਜਾਗ ਪਈ ਹੋਵੇ ਜੋ ਸਿੱਖਾਂ ਨੂੰ ਮਾਰੋ, ਸਾੜੋ ਤੇ ਤਬਾਹ ਕਰ ਦਿਓ ਵਾਲੀ ਸੋਚ ਦੀ ਧਾਰਨੀ ਬਣ ਗਈ ਹੋਵੇ।*

*ਫਿਰਕਾਪ੍ਰਸਤ ਤਾਕਤਾਂ ਦਾ ਮਨ ਜੂਨ ੧੯੮੪ ਈ. ਦੇ ਘੱਲੂਘਾਰੇ ਨਾਲ ਵੀ ਨਹੀਂ ਪਸੀਜਿਆ। ਸਰਬ-ਸਾਂਝੀਵਾਲਤਾ ਦਾ ਇਹ ਕੇਂਦਰ ਪੰਥ-ਵਿਰੋਧੀਆਂ ਦੀਆਂ ਅੱਖਾਂ ਵਿਚ ਸਦਾ ਰੜਕਦਾ ਰਿਹਾ ਹੈ। ਅੱਜ ਦੇਸ਼ਾਂ-ਵਿਦੇਸ਼ਾਂ ਤੋਂ ਸ੍ਰੀ ਹਰਿਮੰਦਰ ਸਾਹਿਬ ਆ ਰਹੀ ਸੰਗਤ ਦੀਆਂ ਲੰਮੀਆਂ ਲੰਮੀਆਂ ਕਤਾਰਾਂ, ਇੱਥੇ ਸਿੱਖ, ਹਿੰਦੂ, ਬੋਧੀ, ਜੈਨੀ ਯਹੂਦੀ, ਪਾਰਸੀ, ਮੁਸਲਿਮ, ਇਸਾਈ ਆਦਿ ਸਭ ਨਾਲ ਕੀਤੇ ਜਾਂਦੇ ਇੱਕੋ ਜਿਹੇ ਪਿਆਰ, ਸਤਿਕਾਰ, ਵਿਵਹਾਰ ਕਾਰਨ ਸਾਰੇ ਜਗਤ ਅੰਦਰ ਫੈਲ ਰਿਹਾ ਸਿੱਖ ਫ਼ਲਸਫ਼ੇ ਦਾ ਪ੍ਰਕਾਸ਼ ਅਤੇ ਪਰਤਾਪ ਈਰਖਾ ਦੀ ਅੱਗ ਵਿਚ ਸੜ ਰਹੇ ਕੁਝ*

*ਮਨਮੁਖ ਲੋਕਾਂ ਨੂੰ ਬਰਦਾਸ਼ਤ ਨਹੀਂ ਹੋ ਰਿਹਾ। ਪਿਛਲੇ ਕੁਝ ਸਮੇਂ ਤੋਂ ਦੇਸ਼ ਦੀਆਂ ਸ਼ਰਾਰਤੀ ਏਜੰਸੀਆਂ ਰਾਹੀਂ ਸੋਚੀ ਸਮਝੀ ਸਾਜ਼ਿਸ਼ ਤਹਿਤ ਪ੍ਰਪੰਚ ਰਚ ਕੇ ਸ੍ਰੀ ਦਰਬਾਰ ਸਾਹਿਬ ਦੇ ਪ੍ਰਬੰਧ ਉੱਪਰ ਬੇਲੋੜੇ ਸਵਾਲ ਚੁੱਕੇ ਗਏ। ਇਕ ਖਾਸ ਧਿਰ ਦੇ ਹੱਥ ਵਿਚ ਵਿਕਾਊ ਮੀਡੀਆ ਨੇ ਇਸ ਨੂੰ ਖਾਲਿਸਤਾਨ ਨਾਲ ਜੋੜ ਕੇ ਪੱਬਾਂ ਭਾਰ ਹੋ ਕੇ ਜ਼ਹਿਰ ਉਗਲਿਆ ਤਾਂਕਿ ਸੰਗਤ ਦਹਿਸ਼ਤ ਵਿਚ ਆ ਕੇ ਸ੍ਰੀ ਦਰਬਾਰ ਸਾਹਿਬ ਆਉਣਾ ਬੰਦ ਕਰ ਦੇਵੇ। ਪਰ ਜਦੋਂ ਇਨ੍ਹਾਂ ਪ੍ਰਪੰਚਾਂ ਦਾ ਅਤੇ ਮੀਡੀਆ ਦੇ ਕੂੜ ਪ੍ਰਚਾਰ ਦਾ ਕੋਈ ਅਸਰ ਨਾ ਹੋਇਆ ਤਾਂ ਇਹ ਸ਼ਰਾਰਤੀ ਏਜੰਸੀਆਂ ਇੰਨੀ ਘਟੀਆ ਸੋਚ 'ਤੇ ਉਤਰ ਆਈਆਂ ਜਿਸ ਬਾਰੇ ਆਮ ਇਨਸਾਨ ਸੋਚ ਵੀ ਨਹੀਂ ਸਕਦਾ। ਇਨ੍ਹਾਂ ਸ਼ਰਾਰਤੀ ਅਨਸਰਾਂ ਨੇ ਸ੍ਰੀ ਦਰਬਾਰ ਸਾਹਿਬ ਆਉਂਦੀ ਸੰਗਤ ਵਿਚ ਦਹਿਸ਼ਤ ਦਾ ਮਾਹੌਲ ਪੈਦਾ ਕਰਨ ਲਈ ਸ੍ਰੀ ਦਰਬਾਰ ਸਾਹਿਬ ਦੇ ਲਾਗੇ ਵਿਰਾਸਤੀ ਮਾਰਗ ਅਤੇ ਗਲਿਆਰੇ ਵਿਚ ਤਿੰਨ ਬੰਬ ਧਮਾਕੇ ਕਰਵਾਏ ਜੋਕਿ ਬੇਹੱਦ ਨਿੰਦਣਯੋਗ ਵਰਤਾਰਾ ਹੈ। ਇਸ ਸਭ ਕੁਝ ਦਾ ਮਕਸਦ ਸ੍ਰੀ ਅੰਮ੍ਰਿਤਸਰ ਸਾਹਿਬ (ਪੰਜਾਬ) ਵਿਚ ਅੱਤਵਾਦ ਦਾ ਹਊਆ ਖੜਾ ਕਰ ਕੇ ਸੰਗਤ ਵਿਚ ਦਹਿਸ਼ਤ ਦਾ ਮਾਹੌਲ ਬਣਾਉਣਾ ਸੀ। ਇਨ੍ਹਾਂ ਸ਼ਰਾਰਤੀ ਅਨਸਰਾਂ ਨੂੰ ਇਤਿਹਾਸ ਤੋਂ ਸਬਕ ਲੈਣਾ ਚਾਹੀਦਾ ਹੈ। ਰੂਹਾਨੀਅਤ ਦੇ ਸੋਮੇ, ਸਰਬ-ਸਾਂਝੀਵਾਲਤਾ ਦੇ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵੱਲ ਜਿਸ ਵੀ ਰਾਜ-ਸੱਤਾ ਨੇ ਮੈਲੀ ਅੱਖ ਨਾਲ ਵੇਖਿਆ ਹੈ, ਅਖੀਰ ਉਸ ਦਾ ਪਤਨ ਜ਼ਰੂਰ ਹੋਇਆ ਹੈ।*

*ਅੱਜ ਪੰਥ-ਵਿਰੋਧੀ ਤਾਕਤਾਂ ਵੱਲੋਂ ਸੋਚੀ ਸਮਝੀ ਸਾਜ਼ਿਸ਼ ਤਹਿਤ ਚਹੁੰ ਵਰਨਾਂ ਨੂੰ ਸਾਂਝਾ ਉਪਦੇਸ਼ ਦੇਣ ਵਾਲੇ, ਸਾਰੀ ਮਨੁੱਖਤਾ ਨੂੰ ਆਪਣੀ ਗਲਵੱਕੜੀ ਵਿਚ ਲੈਣ ਵਾਲੇ ਧੰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੇਅਦਬੀ ਕਰਵਾਉਣ ਦੀਆਂ ਕਾਰਵਾਈਆਂ ਕਰਵਾਈਆਂ ਜਾ ਰਹੀਆਂ ਹਨ, ਜੋਕਿ ਬੇਹੱਦ ਸ਼ਰਮਨਾਕ ਅਤੇ ਨਿੰਦਣਯੋਗ ਵਰਤਾਰਾ ਹੈ।*

*ਸਿੱਖ ਕੌਮ ਨਾਲ ਸਮੇਂ ਦੀਆਂ ਹਕੂਮਤਾਂ ਦੁਆਰਾ ਵਧੀਕੀਆਂ ਦੇ ਕਾਰਨਾਂ ਦੀਆਂ ਕਈ ਪਰਤਾਂ ਹਨ ਪਰ ਇਸ ਸਭ ਕੁਝ ਦੇ ਪਿੱਛੇ ਮੂਲ ਰੂਪ ਵਿਚ ਸਿੱਖਾਂ ਦੇ ਉੱਚੇ-ਸੁੱਚੇ ਕਿਰਦਾਰ, ਨਿਆਰੇ ਸਿੱਖੀ ਸਰੂਪ, ਆਦਰਸ਼ਕ ਵਿਚਾਰਧਾਰਾ, ਸਿੱਖੀ ਸੂਰਬੀਰਤਾ ਆਦਿ ਪ੍ਰਤੀ ਈਰਖਾ ਦੀ ਭਾਵਨਾ ਸਾਹਮਣੇ ਆਉਂਦੀ ਹੈ।*

*ਅਜਿਹੀ ਫਿਰਕਾਪ੍ਰਸਤ ਸੋਚ ਮਨੁੱਖਤਾ ਨੂੰ ਨਿਘਾਰ ਵੱਲ ਲੈ ਜਾਵੇਗੀ। ਮਨੁੱਖਤਾ ਸਾਹਮਣੇ ਤਾਂ ਪਹਿਲਾਂ ਹੀ ਬਹੁਤ ਸਾਰੀਆਂ ਸਮੱਸਿਆਵਾਂ ਦਰਪੇਸ਼ ਹਨ। ਅੱਜ ਆਧੁਨਿਕ ਯੁੱਗ ਵਿਚ ਮਨੁੱਖੀ ਹੋਂਦ ਨੂੰ ਬਰਕਰਾਰ ਰੱਖਣਾ ਹੀ ਆਪਣੇ-ਆਪ ਵਿਚ ਇਕ ਵੱਡੀ ਸਮੱਸਿਆ ਬਣਦੀ ਜਾ ਰਹੀ ਹੈ, ਕਿਉਂਕਿ ਜਿਸ ਹੱਦ ਤਕ ਧਰਤੀ ਹੇਠਲਾ ਪਾਣੀ ਖ਼ਤਮ ਹੋ ਰਿਹਾ ਹੈ, ਧਰਤੀ ਉੱਪਰ ਪ੍ਰਦੂਸ਼ਣ ਅਤੇ ਤਾਪਮਾਨ ਨਿਰੰਤਰ ਵੱਧ*

*ਰਿਹਾ ਹੈ। ਮੁਨਾਫੇ ਦੇ ਚੱਕਰ ਵਿਚ ਲਗਾਤਾਰ ਫ਼ਸਲਾਂ 'ਤੇ ਕੀਟਨਾਸ਼ਕਾਂ ਦਾ ਬੇਤਹਾਸ਼ਾ ਛਿੜਕਾਅ ਹੋ ਰਿਹਾ ਹੈ ਜਿਸ ਕਾਰਨ ਹਵਾ, ਪਾਣੀ ਅਤੇ ਖਾਦ ਪਦਾਰਥ ਜ਼ਹਿਰੀਲੇ ਹੋ ਰਹੇ ਹਨ। ਜੇਕਰ ਇਹ ਸਭ ਕੁਝ ਇਸੇ ਤਰ੍ਹਾਂ ਚੱਲਦਾ ਰਿਹਾ ਤਾਂ ਇਸ ਧਰਤੀ ਉੱਪਰ ਜੀਵਨ ਦੀ ਹੋਂਦ ਹਾਸ਼ੀਏ 'ਤੇ ਪਹੁੰਚ ਜਾਵੇਗੀ। ਜੋ ਫਿਰਕੂ ਸ਼ਕਤੀਆਂ ਅੱਜ ਉਕਤ ਸਮੱਸਿਆ ਅਤੇ ਮਨੁੱਖੀ ਕਦਰਾਂ-ਕੀਮਤਾਂ ਵੱਲੋਂ ਕਿਨਾਰਾ ਕਰ ਕੇ ਆਪਣੀ ਪੂਰੀ ਸ਼ਕਤੀ ਲਾ ਕੇ ਦੂਸਰੀਆਂ ਕੌਮਾਂ ਨੂੰ ਖਤਮ ਕਰਨ ਵਿਚ ਰੁੱਝੀਆਂ ਹੋਈਆਂ ਹਨ, ਅਜਿਹੀ ਦਸ਼ਾ 'ਤੇ ਪਹੁੰਚ ਕੇ ਉਹ ਆਪਣੀ ਕੌਮ ਨੂੰ ਕਿੱਧਰ ਲਿਜਾਣਗੀਆਂ? ਜਦੋਂ ਕਿਸ਼ਤੀ ਹੀ ਡੁੱਬ ਗਈ ਤਾਂ ਬਚਣਾ ਕਿਸੇ ਦਾ ਵੀ ਸੰਭਵ ਨਹੀਂ। ਸੋ ਸਿਆਣਪ ਇਸੇ ਵਿਚ ਹੈ ਕਿ ਅਨੇਕਤਾ ਵਿਚ ਏਕਤਾ ਨੂੰ ਸਵੀਕਾਰਦਿਆਂ ਜੀਓ ਅਤੇ ਜੀਉਣ ਦਿਓ ਦੀ ਵਿਚਾਰਧਾਰਾ ਨੂੰ ਅਪਣਾਅ ਕੇ ਆਪਣੀ ਕੌਮੀ ਹੋਂਦ ਦੇ ਨਾਲ-ਨਾਲ ਵਿਸ਼ੇਸ਼ ਰੂਪ ਵਿਚ ਮਨੁੱਖੀ ਹੋਂਦ ਨੂੰ ਬਚਾਉਣ ਦੇ ਯਤਨ ਕੀਤੇ ਜਾਣ। ਇਹ ਤਾਂ ਹੀ ਸੰਭਵ ਹੋਵੇਗਾ ਜਦੋਂ ਅਸੀਂ ਕੌਮੀ ਸੰਕੀਰਣਤਾ ਤੋਂ ਉੱਪਰ ਉੱਠ ਕੇ ਗੁਰੂ ਸਾਹਿਬਾਨ ਦੇ ਮਨੁੱਖਤਾਵਾਦੀ ਆਦਰਸ਼ਾਂ* ***ਏਕੁ ਪਿਤਾ ਏਕਸ ਕੇ ਹਮ ਬਾਰਿਕ*** *ਅਤੇ* ***ਸਭੇ ਸਾਝੀਵਾਲ ਸਦਾਇਨਿ*** *ਨੂੰ ਜੀਵਨ ਵਿਚ ਅਪਣਾਅ ਕੇ ਸਰਬ-ਸਾਂਝਾ ਭਾਈਚਾਰਾ ਸਿਰਜਣ ਲਈ ਯਤਨਸ਼ੀਲ ਹੋਵਾਂਗੇ। ਇਸ ਲਈ ਅੱਜ ਵਿਸ਼ਵ ਭਰ ਵਿਚ ਲੋੜ ਹੈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਰੂਹਾਨੀ ਵਿਚਾਰਧਾਰਾ ਨੂੰ ਅਪਣਾਉਣ ਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਸਾਏ ਮਨੁੱਖਤਾਵਾਦੀ ਆਦਰਸ਼ਾਂ ਨੂੰ ਵਿਹਾਰਕ ਜੀਵਨ ਵਿਚ ਅਪਣਾਉਣ ਨਾਲ ਹੀ* ***ਨਾ ਕੋ ਬੈਰੀ ਨਹੀ ਬਿਗਾਨਾ*** *ਦਾ ਅਹਿਸਾਸ ਮਨੁੱਖ ਨੂੰ ਮਨੁੱਖਤਾਵਾਦੀ ਬਣਾ ਕੇ ਵਿਸ਼ਵ-ਵਿਆਪੀ ਸਮੱਸਿਆਵਾਂ ਦੇ ਹੱਲ ਲਈ ਪ੍ਰੇਰਿਤ ਕਰੇਗਾ।*

*-ਸਤਵਿੰਦਰ ਸਿੰਘ ਫੂਲਪੁਰ*
*+੯੧੯੯੧੪੪-੧੯੪੮੪*



*ਅਪ੍ਰੈਲ ੨੦੨੩ ਦਾ ਬਾਕੀ :*

# ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਚਰਨ-ਛੋਹ ਪ੍ਰਾਪਤ ਅਸਥਾਨ

*-ਡਾ. ਪਰਮਵੀਰ ਸਿੰਘ**

**ਮਾਨਸਾ:** ਪੰਜਾਬ ਦੇ ਮਾਲਵਾ ਜ਼ਿਲ੍ਹੇ ਵਿਚ ਪੈਂਦਾ ਇਹ ਨਗਰ ਬਠਿੰਡਾ-ਦਿੱਲੀ ਰੇਲ ਮਾਰਗ ਨਾਲ ਜੁੜਿਆ ਹੋਇਆ ਹੈ। ਪਹਿਲਾਂ ਇਹ ਨਗਰ ਬਠਿੰਡਾ ਜ਼ਿਲ੍ਹੇ ਵਿਚ ਮੌਜੂਦ ਸੀ ਪਰ ੧੯੯੨ ਦੀ ਵੈਸਾਖ਼ੀ ਮੌਕੇ ਇਸ ਨੂੰ ਨਵੇਂ ਜ਼ਿਲ੍ਹੇ ਵਜੋਂ ਸਥਾਪਿਤ ਕਰ ਦਿੱਤਾ ਗਿਆ। ਇਸ ਜ਼ਿਲ੍ਹੇ ਵਿਚ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਚਰਨ-ਛੋਹ ਪ੍ਰਾਪਤ ਇਹਨਾਂ ਅਸਥਾਨਾਂ ਦੇ ਦਰਸ਼ਨ ਹੁੰਦੇ ਹਨ:—

**ਅਲੀ ਸ਼ੇਰ:** ਇਹ ਗੁਰਧਾਮ ਪੰਜਾਬ ਦੇ ਮੌਜੂਦਾ ਮਾਨਸਾ ਜ਼ਿਲ੍ਹੇ ਵਿਚ ਸਥਿਤ ਹੈ। ਪੰਧੇਰ ਤੋਂ ਗੁਰੂ ਜੀ ਇੱਥੇ ਆਏ ਸਨ। ਗੁਰੂ ਜੀ ਇੱਥੇ ਨਿਵਾਸ ਕਰ ਰਹੇ ਸਨ ਕਿ ਪੰਧੇਰ ਪਿੰਡ ਦੇ ਵਸਨੀਕ ਆਪਣੀ ਭੁੱਲ ਭਖ਼ਸ਼ਵਾਉਣ ਲਈ ਆਏ। ਜਿੱਥੇ ਗੁਰੂ ਜੀ ਨੇ ਨਿਵਾਸ ਕੀਤੇ ਉੱਥੇ ਗੁਰਦੁਆਰਾ ਸਾਹਿਬ ਪਾਤਸ਼ਾਹੀ ਨੌਵੀਂ ਸਸ਼ੋਭਿਤ ਹੈ। ਇਸ ਪਿੰਡ ਅਤੇ ਗੁਰਧਾਮ ਸੰਬੰਧੀ ਜਾਣਕਾਰੀ ਪ੍ਰਦਾਨ ਕਰਦੇ ਹੋਏ ਭਾਈ ਕਾਨ੍ਹ ਸਿੰਘ ਨਾਭਾ ਦੱਸਦੇ ਹਨ, "ਰਿਆਸਤ ਪਟਿਆਲਾ, ਨਜਾਮਤ ਬਰਨਾਲਾ, ਥਾਣਾ ਮਾਨਸਾ ਵਿਚ ਇਕ ਪਿੰਡ, ਜੋ ਭੰਦੇਰ ਤੋਂ ਤਿੰਨ ਕੋਹ ਦੱਖਣ ਹੈ। ਇਸ ਥਾਂ ਸਤਿਗੁਰੂ ਤੇਗ ਬਹਾਦਰ ਜੀ ਨੇ ਚਰਨ ਪਾਏ ਹਨ। ਗੁਰਦੁਆਰਾ ਬਣਿਆ ਹੋਇਆ ਹੈ। ਰਿਆਸਤ ਵੱਲੋਂ ੨੫ ਰੁਪਯੇ ਸਾਲਾਨਾ ਮਿਲਦੇ ਹਨ। ਰੇਲਵੇ ਸਟੇਸ਼ਨ ਮਾਨਸਾ ਤੋਂ ੧੧ ਮੀਲ ਉੱਤਰ ਵੱਲ ਹੈ।"[੫੪]

ਕਰੀਰ ਦਾ ਇਕ ਰੁੱਖ ਗੁਰਦੁਆਰਾ ਸਾਹਿਬ ਦੇ ਦਰਬਾਰ ਹਾਲ ਦੇ ਪਿੱਛੇ ਮੌਜੂਦ ਹੈ ਜਿਸ ਨਾਲ ਗੁਰੂ ਜੀ ਨੇ ਘੋੜਾ ਬੰਨਿਆ ਸੀ। ਗੁਰਦੁਆਰਾ ਸਾਹਿਬ ਦੇ ਬਾਹਰ ਇਕ ਪੁਰਤਾਨ ਢਾਬ ਅਤੇ ਖੂਹ ਸੰਭਾਲ ਕੇ ਰੱਖੇ ਹੋਏ ਹਨ। ਇਸ ਗੁਰਦੁਆਰਾ ਸਾਹਿਬ ਦੇ ਨਾਂ ੧੬ ਏਕੜ ਵਾਹੀ ਯੋਗ ਜ਼ਮੀਨ ਹੈ ਅਤੇ ਇਸ ਤੋਂ ਇਲਾਵਾ ਤਿੰਨ ਏਕੜ ਵਿਚ ਦਰਬਾਰ ਹਾਲ, ਸਰੋਵਰ ਆਦਿ ਬਣੇ ਹੋਏ ਹਨ। ਗੁਰਦੁਆਰਾ ਸਾਹਿਬ ਦੀ ਮੌਜੂਦਾ ਇਮਾਰਤ ਲਗ-ਪਗ ੧੪ ਸਾਲ ਪਹਿਲਾਂ ੨੦੦੭ ਵਿਚ ਤਿਆਰ ਹੋਈ ਹੈ ਜਿਸ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਐਕਟ ੧੯੨੫ ਦੀ ਧਾਰਾ ੮੭ ਅਧੀਨ ਇਕ ਸਥਾਨਿਕ ਕਮੇਟੀ ਰਾਹੀਂ ਕੀਤਾ ਜਾਂਦਾ ਹੈ। ਇਸ ਅਸਥਾਨ 'ਤੇ ਸੇਵਾ ਕਰਨ ਵਾਲੇ ਬਾਬਾ ਜੀਵਣ ਸਿੰਘ ਨੇ ਇਹ ਗੁਰਧਾਮ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਸੌਂਪ ਦਿੱਤਾ ਸੀ।

ਇਸ ਗੁਰਦੁਆਰਾ ਸਾਹਿਬ ਤੋਂ ਲਗ-ਪਗ ਇਕ ਕਿਲੋਮੀਟਰ ਦੀ ਦੂਰੀ 'ਤੇ ਪੰਧੇਰ ਨੂੰ ਜਾਂਦੀ ਸੜਕ 'ਤੇ ਇਕ ਹੋਰ ਗੁਰਧਾਮ ਗੁਰਦੁਆਰਾ ਵਣ ਸਾਹਿਬ ਪਾਤਸ਼ਾਹੀ ਨੌਵੀਂ ਦੀ ਉਸਾਰੀ ਕੀਤੀ ਹੋਈ ਹੈ ਜਿਸ ਬਾਰੇ ਦੱਸਿਆ ਜਾਂਦਾ ਹੈ ਕਿ ਇੱਥੇ ਇਕ ਟਿੱਬਾ ਹੁੰਦਾ ਸੀ ਅਤੇ ਜਦੋਂ ਗੁਰੂ ਜੀ ਪੰਧੇਰ ਤੋਂ ਇੱਥੇ ਆਏ ਤਾਂ ਉਹਨਾਂ ਨੇ ਇਸ 'ਤੇ ਚੜ੍ਹ ਕੇ ਝਿੜੀ ਵਾਲੀ ਢਾਬ ਨੂੰ

**ਮੁਖੀ, ਸਿੱਖ ਵਿਸ਼ਵਕੋਸ਼ ਵਿਭਾਗ, ਪੰਜਾਬੀ ਯੂਨੀਵਰਸਿਟੀ, ਪਟਿਆਲਾ—੧੪੭੦੦੨; ਮੋ : +੯੧੯੯੭੨੦-੭੪੩੨੨*

ਦੇਖਿਆ ਸੀ। ਲਗ-ਪਗ ੨੦ ਸਾਲ ਪਹਿਲਾਂ ਇਸ ਗੁਰਧਾਮ ਦੀ ਉਸਾਰੀ ਕੀਤੀ ਗਈ ਹੈ।

**ਸਮਾਉਂ:** ਮਾਨਸਾ ਜ਼ਿਲ੍ਹੇ ਵਿਚ ਭੀਖੀ ਦੇ ਇਤਿਹਾਸਿਕ ਗੁਰਦੁਆਰੇ ਤੋਂ ੩ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ਖੀਵੇ ਤੋਂ ਚੱਲ ਕੇ ਗੁਰੂ ਜੀ ਇੱਥੇ ਆਏ ਤਾਂ ਵਣ ਦੇ ਰੁੱਖ ਹੇਠ ਡੇਰਾ ਕੀਤਾ। ਨੇੜੇ ਹੀ ਖੇਤ ਵਿਚ ਇਕ ਕਿਸਾਨ ਹਲ਼ ਚਲਾ ਰਿਹਾ ਸੀ, ਇਹ ਵੀ ਗੁਰੂ ਜੀ ਦੇ ਦਰਸ਼ਨ ਕਰਨ ਲਈ ਆਇਆ। 'ਮਾਲਵਾ ਦੇਸ ਰਟਨ ਦੀ ਸਾਖੀ ਪੋਥੀ' ਵਿਚ ਦੱਸਿਆ ਗਿਆ ਹੈ ਕਿ ਦਰਸ਼ਨ ਕਰਨ ਲਈ ਆਏ ਇਸ ਜ਼ਿੰਮੀਦਾਰ ਨੇ ਆਪਣੀ ਸਮਰੱਥਾ ਅਨੁਸਾਰ ਰੋਟੀ ਅਤੇ ਲੱਸੀ ਗੁਰੂ ਜੀ ਨੂੰ ਭੇਟ ਕਰ ਦਿੱਤੀ। ਭੇਟ ਕੀਤੇ ਪਦਾਰਥਾਂ ਨੂੰ ਇਸ ਨੇ ਗੁਰਸਿੱਖਾਂ ਨਾਲ ਰਲ ਕੇ ਛਕਿਆ। ਗੁਰੂ ਜੀ ਨੇ ਇਸ ਨੂੰ ਅਸ਼ੀਰਵਾਦ ਦਿੰਦੇ ਹੋਏ ਕਿਹਾ 'ਤੇਰੇ ਘਰ ਦੁਧ ਸਦਾ ਹੋਵੇਗਾ'।[੫੫] ਗਿਆਨੀ ਗਿਆਨ ਸਿੰਘ ਇਸ ਅਸਥਾਨ 'ਤੇ ਪਸ਼ੌਰ ਦੀ ਸੰਗਤ ਦਾ ਗੁਰੂ ਸਾਹਿਬ ਦੇ ਦਰਸ਼ਨ ਕਰਨ ਲਈ ਆਉਣਾ ਦੱਸਦੇ ਹੋਏ ਕਹਿੰਦੇ ਹਨ ਕਿ ਗੁਰੂ ਜੀ ਖੀਵੇ ਤੋਂ ਤੁਰੇ ਤਾਂ ਪਸ਼ੌਰ ਦੀ ਸੰਗਤ ਅਨੰਦਪੁਰ ਸਾਹਿਬ ਹੋ ਕੇ ਏਥੇ ਪੁੱਜੀ। ਮੇਵੇ, ਰੁਪਯੇ, ਅਸ਼ਰਫੀਆਂ ਭੇਟ ਕੀਤੀਆਂ। ਗੁਰੂ ਜੀ ਏਥੇ ਹੀ ਵਣ ਦੇ ਇਕ ਰੁੱਖ ਹੇਠ ਬੈਠ ਗਏ। ਸੰਗਤ ਦੀ ਯਥਾ ਯੋਗ ਭਾਵਨਾ ਪੂਰੀ ਕੀਤੀ ਅਤੇ ਏਸ ਦੇਸ ਦਾ ਮੇਵਾ ਪੀਲੂ ਪ੍ਰਸਾਦਿ ਦੇ ਕੇ ਵਿਦਾ ਕੀਤਾ।[੫੬]

ਵਣ ਦਾ ਇਕ ਪੁਰਾਤਨ ਰੁੱਖ ਅਤੇ ਖੂਹੀ ਇਸ ਅਸਥਾਨ ਦੀਆਂ ਪੁਰਾਤਨ ਨਿਸ਼ਾਨੀਆਂ ਸਨ ਜਿਹੜੀਆਂ ਕਿ ੧੯੯੫ ਵਿਚ ਨਵੀਂ ਇਮਾਰਤ ਦੀ ਉਸਾਰੀ ਅਰੰਭ ਹੋਣ 'ਤੇ ਮਿਟਾ ਦਿੱਤੀਆਂ ਗਈਆਂ ਹਨ। ੨੦੦੦ ਵਿਚ ਨਵੇਂ ਦਰਬਾਰ ਹਾਲ ਦੀ ਉਸਾਰੀ ਕਰਕੇ ਇਸ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਕੀਤਾ ਗਿਆ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਸੀ ਪਰ ੨੦੧੪ ਤੋਂ ਇਸ ਨੂੰ ਭੀਖੀ ਦੇ ਗੁਰਦੁਆਰਾ ਸਾਹਿਬ ਨਾਲ ਅਟੈਚ ਕਰ ਦਿੱਤਾ ਗਿਆ ਹੈ। ੨੪ ਏਕੜ ਵਾਹੀ ਯੋਗ ਜ਼ਮੀਨ ਹੈ ਅਤੇ ਲਗ-ਪਗ ਢਾਈ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਸਰੋਵਰ, ਦਫ਼ਤਰ ਅਤੇ ਕੁਝ ਰਿਹਾਇਸ਼ੀ ਕਮਰੇ ਬਣੇ ਹੋਏ ਹਨ।

**ਸੰਘਰੇੜੀ:** ਮਾਨਸਾ ਜ਼ਿਲ੍ਹੇ ਵਿਚ ਇਹ ਪਿੰਡ ਗੋਬਿੰਦਪੁਰੇ ਦੇ ਇਤਿਹਾਸਿਕ ਗੁਰਧਾਮ ਤੋਂ ੪ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਹੈ। ਇਸ ਪਿੰਡ ਦੇ ੯੦ ਸਾਲਾ ਵਸਨੀਕ ਬਾਬਾ ਬਲਦੇਵ ਸਿੰਘ ਪਿੰਡ ਦੀ ਮੋਹੜੀ ਗੱਡਣ ਵਾਲੇ ਸਿੰਘਾਂ ਤੋਂ ਪੰਜਵੀਂ ਪੀੜ੍ਹੀ ਵਿਚ ਮੌਜੂਦ ਹਨ। ਪਿੰਡ ਦੇ ਇਤਿਹਾਸ ਦੀ ਭਾਵਪੂਰਤ ਜਾਣਕਾਰੀ ਰੱਖਣ ਵਾਲੇ ਇਸ ਬਜ਼ੁਰਗ ਨੇ ਦੱਸਿਆ ਕਿ ਇਹ ਪਿੰਡ ਉਹਨਾਂ ਦੇ ਬਜ਼ੁਰਗ ਸਿੰਘਾਂ ਨੇ ਵਸਾਇਆ ਸੀ ਜਿਹੜਾ ਕਿ ਸਿੰਧ ਤੋਂ ਇੱਥੇ ਆ ਵਸਿਆ ਸੀ। ਗੋਬਿੰਦਪੁਰੇ ਤੋਂ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਵਿਖੇ ਆਏ ਤਾਂ ਸਾਡੇ ਬਜ਼ੁਰਗ ਸਿੰਘਾਂ ਨੇ ਉਹਨਾਂ ਦੀ ਸੇਵਾ ਕੀਤੀ ਸੀ। ਜਦੋਂ ਗੁਰੂ ਜੀ ਇੱਥੇ ਢਾਬ ਦੇ ਕੰਢੇ ਆ ਕੇ ਬੈਠੇ ਤਾਂ ਇੱਥੋਂ ਦੇ ਵਸਨੀਕ ਜੱਲਾ ਰੰਘੜ ਨੇ ਉਹਨਾਂ ਨੂੰ ਤੰਗ ਕਰਨ ਦੀ ਕੋਸ਼ਿਸ਼ ਕੀਤੀ ਸੀ ਪਰ ਗੁਰੂ ਜੀ ਦੇ ਅਸ਼ੀਰਵਾਦ ਸਦਕਾ ਸਿੰਘਾਂ ਨੇ ਉਸ ਨੂੰ ਕਾਬੂ ਕਰ ਲਿਆ ਸੀ। ਗੁਰੂ ਜੀ ਦੀ ਬਖ਼ਸ਼ਸ਼ ਸਦਕਾ ਉਸ ਨੇ ਇਸ ਪਿੰਡ ਦੀ ਮੋਹੜੀ ਗੱਡੀ ਅਤੇ ਇਸ ਦਾ ਨਾਂ ਸੰਘਰੇੜੀ ਪੈ ਗਿਆ। ਬਾਬਾ ਲਾਭ ਸਿੰਘ ਤਰਨਤਾਰਨ ਵਾਲਿਆਂ ਵੱਲੋਂ ੨੦੦੧ ਵਿਚ ਗੁਰਦੁਆਰਾ ਸਾਹਿਬ

ਦੀ ਨਵੀਂ ਇਮਾਰਤ ਤਿਆਰ ਕੀਤੀ ਗਈ ਹੈ ਪਰ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਵਿਚ ਬਣਿਆ ਹੋਇਆ ਪੁਰਾਤਨ ਮੰਜੀ ਸਾਹਿਬ ਹਾਲੇ ਵੀ ਮੌਜੂਦ ਹੈ। ਗੁਰਦੁਆਰਾ ਸਾਹਿਬ ਦੇ ਨਾਲ ਹੀ ਪੁਰਤਾਨ ਢਾਬ ਅਤੇ ਬਾਬਾ ਬਲਦੇਵ ਸਿੰਘ ਦੇ ਤਾਏ ਰੁਘੜੇ ਦੁਆਰਾ ਲਵਾਇਆ ਪੁਰਾਤਨ ਖੂਹ ਵੀ ਮੌਜੂਦ ਹੈ। ਸਾਢੇ ਨੌਂ ਏਕੜ ਵਾਹੀਯੋਗ ਜ਼ਮੀਨ ਹੈ ਅਤੇ ੨ ਏਕੜ ਜ਼ਮੀਨ 'ਤੇ ਦਰਬਾਰ ਹਾਲ, ਲੰਗਰ ਹਾਲ, ਪੁਰਾਤਨ ਮੰਜੀ ਸਾਹਿਬ ਅਤੇ ੨ ਰਿਹਾਇਸ਼ੀ ਕਮਰੇ ਬਣੇ ਹੋਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੫ ਅਧੀਨ ਇਸ ਦਾ ਪ੍ਰਬੰਧ ਕਰਦੀ ਹੈ। ਇਹ ਗੁਰਧਾਮ ਤਖ਼ਤ ਸ੍ਰੀ ਦਮਦਮਾ ਸਾਹਿਬ ਨਾਲ ਅਟੈਚ ਹੈ।

**ਸੀਤਲਸਰ ਸਾਹਿਬ:** ਮਾਨਸਾ ਜ਼ਿਲ੍ਹੇ ਵਿਚ ਇਹ ਉਸ ਗੁਰਧਾਮ ਦਾ ਨਾਂ ਹੈ ਜਿਹੜਾ ਸ੍ਰੀ ਗੁਰੂ ਤੇਗ ਬਹਾਦਰ ਜੀ ਦੇ ਨਾਂ 'ਤੇ ਝੁਨੀਰ ਦੇ ਨੇੜੇ ਖਿਆਲੀ ਚਹਿਲਾਂ ਵਾਲੀ ਦੀ ਹੱਦ 'ਤੇ ਸੁਸ਼ੋਭਿਤ ਹੈ। ਮਾਲਵੇ ਦੀ ਪ੍ਰਚਾਰ-ਯਾਤਰਾ ਦੌਰਾਨ ਗੁਰੂ ਜੀ ਕੋਟ ਧਰਮੂ ਵਿਖੇ ਨਿਵਾਸ ਕਰ ਰਹੇ ਸਨ ਕਿ ਰਾਤ ਨੂੰ ਉਹਨਾਂ ਦਾ ਘੋੜਾ ਚੋਰੀ ਹੋ ਗਿਆ। ਚਹਿਲਾਂ ਵਾਲੀ ਪਿੰਡ ਦੀ ਹੱਦ 'ਤੇ ਚੋਰ ਫੜੇ ਗਏ। ਗਿਆਨੀ ਗਿਆਨ ਸਿੰਘ ਦੱਸਦੇ ਹਨ, "ਕਈ ਦਿਨ ਤਲਵੰਡੀ ਰਹਿ ਕੇ ਓਥੋਂ ਅੱਗੇ ਕੋਟ ਧਰਮੂ ਦੇ ਕੋਟ ਜਾ ਰਹੇ। ਲੋਕਾਂ ਨੇ ਸੇਵਾ ਤਾਂ ਬਹੁਤ ਕੀਤੀ ਪਰ ਇਕ ਚੋਰ ਨੇ ਗੁਰੂ ਜੀ ਦਾ ਘੋੜਾ ਚੁਰਾ ਲੀਤਾ, ਜੋ ਓਥੋਂ ਤਿੰਨ ਕੋਹ ਉਤੋਂ ਇਕ ਢਾਬ ਵਿਚੋਂ ਜਿਸ ਨੂੰ 'ਸੀਤਲਸਰ' ਆਖਦੇ ਹਨ, ਪਾਣੀ ਪੀਣ ਲੱਗਾ ਫੜਿਆ ਗਿਆ। ਗੁਰੂ ਸਾਹਿਬ ਜੀ ਦੇ ਰੋਬਰੂ ਆ ਕੇ ਓਹ ਚੋਰ ਆਪੇ ਸੂਲੀ ਚੜ੍ਹ ਕੇ ਮਰ ਗਿਆ। ਤਾਂ ਹੀ ਓਸ ਗੁਰਦੁਆਰੇ ਦਾ ਨਾਮ ਸੂਲੀਸਰ ਹੈ।"[੫੭] ਕਿਹਾ ਜਾਂਦਾ ਹੈ ਕਿ ਗੁਰੂ ਜੀ ਵੀ ਇਸ ਅਸਥਾਨ 'ਤੇ ਆਏ ਸਨ ਅਤੇ ਉਹਨਾਂ ਨੇ ਇੱਥੇ ਮੌਜੂਦ ਢਾਬ ਦਾ ਸੀਤਲ ਜਲ ਪੀਤਾ ਸੀ ਜਿਸ ਤੋਂ ਇਸ ਅਸਥਾਨ ਦਾ ਨਾਂ ਸੀਤਲਸਰ ਪੈ ਗਿਆ।

ਡਾ. ਫੌਜਾ ਸਿੰਘ ੧੯੭੬ ਵਿਚ ਦੱਸਦੇ ਹਨ ਕਿ "ਉਹ ਕੱਚਾ ਬੁਰਜ ਜਿਸ ਵਿਚ ਗੁਰੂ ਸਾਹਿਬ ਨੇ ਦੁਪਹਿਰਾ ਕੱਟਿਆ ਸੀ, ੫੦ ਸਾਲ ਪਹਿਲਾਂ ਤਕ ਮੌਜੂਦ ਸੀ। ਬਾਅਦ ਵਿਚ ਇਹ ਢਹਿ ਗਿਆ। ਲੋਕਾਂ ਨੇ ਬਾਅਦ ਵਿਚ ਢਾਬ ਦੀ ਜ਼ਮੀਨ ਵਲ ਲਈ। ਉਸ ਬੁਰਜ ਦਾ ਹੁਣ ਕੋਈ ਨਿਸ਼ਾਨ ਬਾਕੀ ਨਹੀਂ ਹੈ। ਕੋਈ ਗੁਰਦੁਆਰਾ ਆਦਿ ਵੀ ਨਹੀਂ ਬਣਿਆ। ਸ. ਮੇਹਰ ਸਿੰਘ ਨਾਜ਼ਮ ਕੋਟ ਦੁੰਨੇ ਵਾਲਿਆਂ ਨੇ ਇੱਥੇ ਇਕ ਵਾਰ ਗੁਰਦੁਆਰਾ ਬਣਾਉਣ ਦਾ ਯਤਨ ਕੀਤਾ ਸੀ ਪਰ ਇਹ ਨੇਪਰੇ ਨਾ ਚੜ੍ਹਿਆ।"[੫੮]

ਮੌਜੂਦਾ ਸਮੇਂ ਵਿਚ ਚਹਿਲਾਂ ਵਾਲੀ ਦੇ ਬਾਹਰਵਾਰ ਗੁਰਦੁਆਰਾ ਸੀਤਲਸਰ ਸਾਹਿਬ ਮੌਜੂਦ ਹੈ ਜਿਹੜਾ ਕਿ ਪਹਿਲਾਂ ਵਾਲੀ ਜਗ੍ਹਾ ਤੋਂ ਕੁੱਝ ਦੂਰੀ 'ਤੇ ਝੁਨੀਰ-ਮਾਨਸਾ ਸੜਕ ਦੇ ਨੇੜੇ ਉਸਾਰਿਆ ਗਿਆ ਹੈ। ਫੱਤੇ ਪਿੰਡ ਵਾਲੇ ਬਾਬਾ ਦਰਸ਼ਨ ਸਿੰਘ ਇਸ ਦੀ ਕਾਰ ਸੇਵਾ ਕਰਵਾ ਰਹੇ ਹਨ। ਇਕ ਦਰਬਾਰ ਹਾਲ, ਸਰੋਵਰ ਅਤੇ ਕੁਝ ਕਮਰੇ ਇੱਥੇ ਬਣੇ ਹੋਏ ਹਨ।

**ਕੋਟ ਧਰਮੂ:** ਮਾਨਸਾ-ਸਿਰਸਾ ਸੜਕ 'ਤੇ ਮਾਨਸਾ ਤੋਂ ਲਗ-ਪਗ ੧੨ ਕਿਲੋਮੀਟਰ ਦੀ ਦੂਰੀ 'ਤੇ ਸਥਿਤ ਇਹ ਪਿੰਡ ਸ੍ਰੀ ਗੁਰੂ ਤੇਗ ਬਹਾਦਰ ਜੀ ਦੀ ਯਾਦ ਦਿਵਾਉਂਦਾ ਹੈ। ੧੬੬੫ ਵਿਚ ਪੂਰਬ ਦੀ ਉਦਾਸੀ ਸਮੇਂ ਗੁਰੂ ਜੀ ਨੇ ਇਸ ਪਿੰਡ ਵਿਖੇ ਨਿਵਾਸ ਕੀਤਾ ਸੀ। 'ਮਾਲਵਾ ਦੇਸ ਰਟਨ ਦੀ ਸਾਖੀ ਪੋਥੀ' ਵਿਚ ਇੱਥੋਂ ਦੀ ਘਟਨਾ ਦਾ ਵਰਣਨ ਕਰਦੇ ਹੋਏ ਦੱਸਿਆ ਗਿਆ ਹੈ ਕਿ ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਇਸ ਪਿੰਡ ਵਿਖੇ ਪੁੱਜੇ ਤਾਂ ਰਾਤ ਨੂੰ

ਦੋ ਚੋਰਾਂ ਨੇ ਗੁਰੂ ਜੀ ਦਾ ਘੋੜਾ ਚੁਰਾ ਲਿਆ। ਜਦੋਂ ਉਹ ਘੋੜਾ ਲਿਜਾਣ ਲੱਗੇ ਤਾਂ ਉਹਨਾਂ ਮਹਿਸੂਸ ਕੀਤਾ ਕਿ ਉਹਨਾਂ ਨੂੰ ਕੁਝ ਦਿਖਾਈ ਨਹੀਂ ਦੇ ਰਿਹਾ। ਸਿੱਖਾਂ ਨੇ ਫੜ ਕੇ ਇਹਨਾਂ ਨੂੰ ਅਗਲੇ ਦਿਨ ਗੁਰੂ ਜੀ ਅੱਗੇ ਪੇਸ਼ ਕੀਤਾ ਗਿਆ ਤਾਂ ਗੁਰੂ ਜੀ ਨੇ ਪੁੱਛਿਆ ਕਿ ਤੁਸੀਂ ਰਾਤ ਨੂੰ ਚੋਰੀ ਕਿਉਂ ਕਰ ਰਹੇ ਸੀ? ਜੋ ਚਾਹੀਦਾ ਹੈ ਹੁਣ ਲੈ ਜਾਵੋ। ਸ਼ਰਮ ਦੇ ਮਾਰੇ ਪਛਤਾਵਾ ਕਰਦੇ ਹੋਏ ਇਹਨਾਂ ਵਿੱਚੋਂ ਇਕ ਨੇ ਜੰਡ ਦੇ ਰੁੱਖ ਦੇ ਇਕ ਸੁੱਕੇ ਟਾਹਣੇ ਨਾਲ ਆਪਣਾ ਪੇਟ ਪਾੜ ਲਿਆ। ਪੰਡਿਤ ਤਾਰਾ ਸਿੰਘ ਨਰੋਤਮ ਦੱਸਦੇ ਹਨ ਕਿ ਕੋਟ ਧਰਮੂ ਵਿਖੇ ਇਕ ਚੋਰ ਨੇ ਗੁਰੂ ਜੀ ਕਾ ਘੋੜਾ ਚੁਰਾਇਆ। ਥੋਹੜੀ ਦੂਰ ਲੇ ਜਾ ਕਰ ਅੰਧਾ ਹੋ ਗਿਆ। ਦਿਨ ਚੜ੍ਹੇ ਪਕੜਾ ਗਿਆ। ਉਸਨੇ ਗੁਰੂ ਜੀ ਕੋ ਕਹਿਆ ਮੈਂ ਆਪ ਕੀ ਅਵਗਿਆ ਕਰੀ ਹੈ, ਮੁਝੇ ਦੰਡ ਦੇਵੋ। ਗੁਰੂ ਜੀ ਨੇ ਕਿਹਾ ਤੂੰ ਆਪ ਹੀ ਦੰਡ ਲੇ। ਸੁਣਕੇ ਵੋਹ ਜੰਡ ਕੇ ਬ੍ਰਿਛ ਪਰ ਚੜ੍ਹ ਤਿਸਕੀ ਡਾਲੀ ਊਪਰ ਸੇ ਤੋੜ ਤੀਖੀ ਲੱਕੜੀ ਮੈ ਪੇਟ ਟਿਕਾਇ ਸੂਲੀ ਚੜ੍ਹ ਕੇ ਮਰ ਗਿਆ। ਇਸ ਲੀਏ ਉਸ ਕਾ ਨਾਮ ਸੂਲੀਸਰ ਹੈ।[੫੯]

ਗਿਆਨੀ ਗਿਆਨ ਸਿੰਘ ਦੱਸਦੇ ਹਨ ਕਿ ਚੋਰ ਸੀਤਲਸਰ ਦੀ ਜੂਹ ਵਿੱਚੋਂ ਫੜਿਆ ਗਿਆ ਸੀ ਜਿੱਥੇ ਇਕ ਗੁਰਧਾਮ ਇਸ ਘਟਨਾ ਦੀ ਯਾਦ ਦਿਵਾਉਂਦਾ ਹੈ। 'ਮਾਲਵਾ ਇਤਿਹਾਸ' ਵਿਚ ਇਸ ਘਟਨਾ ਦਾ ਵਰਣਨ ਕਰਦੇ ਹੋਏ ਦੱਸਿਆ ਗਿਆ ਹੈ ਕਿ ਜਦੋਂ ਚੋਰ ਨੂੰ ਫੜ ਕੇ ਗੁਰੂ ਜੀ ਅੱਗੇ ਪੇਸ਼ ਕੀਤਾ ਗਿਆ ਤਾਂ ਉਸ ਨੇ ਬੇਨਤੀ ਕੀਤੀ "ਸਚੇ ਪਾਤਿਸ਼ਾਹ ਮੇਰੀ ਕੀਤੀ ਦਾ ਫਲ ਮੈਨੂੰ ਸਜ਼ਾ ਦੇਵੋ ਤਾਂ ਸਤਿਗੁਰਾਂ ਫਰਮਾਇਆ ਸਿੱਖਾ ਤੈਨੂੰ ਮਾਫ਼ ਕੀਤਾ। ਪਰ ਚੋਰ ਆਪਣੇ ਆਪ ਜੰਡ ਬਿਰਛ ਦੇ ਸੁੱਕੇ ਡਾਹਣ ਨਾਲ ਪੇਟ ਪਾੜ ਕੇ ਮਰ ਗਿਆ ਸੀ ਜਿਸ ਕਰਕੇ ਨਾਉਂ ਸੂਲੀਸਰ ਪ੍ਰਸਿੱਧ ਹੋਇਆ ਹੈ।"[੬੦] ਇਹ ਘਟਨਾ ਗੁਰੂ ਸਾਹਿਬ ਦੇ ਚਰਨ-ਛੋਹ ਪ੍ਰਾਪਤ ਇਸ ਅਸਥਾਨ ਨਾਲ ਪੱਕੇ ਤੌਰ 'ਤੇ ਜੁੜ ਗਈ ਜਿਸ ਤੋਂ ਇਸ ਦਾ ਨਾਂ ਗੁਰਦੁਆਰਾ ਸੂਲੀਸਰ ਸਾਹਿਬ ਪਾਤਸ਼ਾਹੀ ਨੌਵੀਂ ਪੈ ਗਿਆ। ੧੧੭ ਏਕੜ ਜ਼ਮੀਨ ਗੁਰਦੁਆਰਾ ਸਾਹਿਬ ਦੇ ਨਾਂ ਹੈ ਜਿਹੜੀ ਕਿ ਪਟਿਆਲਾ ਰਿਆਸਤ ਨੇ ਇਸ ਗੁਰਧਾਮ ਦੇ ਨਾਂ ਲਵਾਈ ਹੈ। ਇਸ ਵਿੱਚੋਂ ੯੮ ਏਕੜ ਜ਼ਮੀਨ ਸੰਬੰਧੀ ਪਿਛਲੇ ਮਹੰਤ ਨਾਲ ਕੇਸ ਚੱਲ ਰਿਹਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਗੁਰਦੁਆਰਾ ਐਕਟ ਦੀ ਧਾਰਾ ੮੭ ਅਧੀਨ ਇਸ ਗੁਰਧਾਮ ਦਾ ਪ੍ਰਬੰਧ ਕਰਦੀ ਹੈ।

**ਹਵਾਲੇ :**


੫੪. ਕਾਨ੍ਹ ਸਿੰਘ ਨਾਭਾ, *ਗੁਰੁਸ਼ਬਦ ਰਤਨਾਕਰ ਮਹਾਨ ਕੋਸ਼*, ਪੰਨਾ ੬੪.

੫੫. ਮਾਲਵਾ *ਦੇਸ ਰਟਨ ਦੀ ਸਾਖੀ* ਪੋਥੀ, ਸਾਖੀ ੧੪, ਪੰਨਾ ੧੫.

੫੬. ਗਿਆਨੀ ਗਿਆਨ ਸਿੰਘ, *ਗੁਰਧਾਮ ਸੰਗ੍ਰਹਿ*, ਪੰਨਾ ੧੦੪.

੫੭. ਗਿਆਨੀ ਗਿਆਨ ਸਿੰਘ, *ਤਵਾਰੀਖ ਗੁਰੂ ਖ਼ਾਲਸਾ*, ਭਾਗ ਪਹਿਲਾ, ਪੰਨਾ ੬੮੮.

੫੮. ਫੌਜਾ ਸਿੰਘ, *ਗੁਰੂ ਤੇਗ ਬਹਾਦਰ: ਯਾਤਰਾ ਅਸਥਾਨ, ਪਰੰਪਰਾਵਾਂ ਅਤੇ ਯਾਦ ਚਿੰਨ੍ਹ*, ਪੰਨਾ ੧੩੯.

੫੯. ਪੰਡਿਤ ਤਾਰਾ ਸਿੰਘ ਨਰੋਤਮ, *ਸ੍ਰੀ ਗੁਰੂ ਤੀਰਥ ਸੰਗ੍ਰਹਿ*, ਪੰਨਾ ੯੮.

੬੦. ਵਿਸਾਖਾ ਸਿੰਘ, *ਮਾਲਵਾ ਇਤਿਹਾਸ*, ਭਾਗ ਪਹਿਲਾ, ਪੰਨਾ ੯੨.


**ਚਲਦਾ . . .**

# ਭਗਤ ਕਬੀਰ ਜੀ

*-ਪ੍ਰੋ. ਨਵ ਸੰਗੀਤ ਸਿੰਘ**

ਭਗਤ ਕਬੀਰ ਜੀ ਦਾ ਸਮੁੱਚਾ ਜੀਵਨ ਬਹੁਤ ਹੀ ਪਵਿੱਤਰ ਅਤੇ ਸਿੱਖਿਆਦਾਇਕ ਸੀ। ਉਹ ਆਪਣੇ ਪਿਤਾ ਦੇ ਕੰਮਾਂ ਵਿਚ ਹੱਥ ਵਟਾਉਂਦੇ, ਦਸਾਂ ਨਹੁੰਆਂ ਦੀ ਕਿਰਤ ਕਰਦੇ ਅਤੇ ਪ੍ਰਭੂ ਦੀ ਭਗਤੀ ਲਈ ਵੀ ਸਮਾਂ ਕੱਢਦੇ ਸਨ। ਆਪ ਦੀ ਬਾਣੀ ਵਿਚ ਫੋਕਟ ਕਰਮ-ਕਾਂਡਾਂ, ਮੂਰਤੀ-ਪੂਜਾ ਦੇ ਖੰਡਨ ਦੇ ਨਾਲ-ਨਾਲ ਨੈਤਿਕਤਾ, ਪ੍ਰੇਮ, ਭਗਤੀ, ਨਿਰਭੈਤਾ, ਮਾਇਆ, ਸੰਪਰਦਾਇਕ ਭਾਵਨਾ ਆਦਿ ਵਿਚਾਰਾਂ ਦੀ ਨਿਸ਼ਾਨਦੇਹੀ ਹੋਈ ਹੈ।

ਭਗਤ ਕਬੀਰ ਜੀ ਸਾਰੀ ਸ੍ਰਿਸ਼ਟੀ ਨੂੰ ਇੱਕੋ ਪਰਮਜੋਤ ਤੋਂ ਪੈਦਾ ਹੋਈ ਮੰਨਦੇ ਹਨ। ਗੁਰੂ ਸਾਹਿਬਾਨ ਵਾਂਗ ਭਗਤ ਕਬੀਰ ਜੀ ਵੀ ਸਾਰੇ ਮਨੁੱਖਾਂ ਵਿਚ ਪਰਮਾਤਮਾ ਨੂੰ ਵੇਖਦੇ ਹਨ। ਭਗਤ ਕਬੀਰ ਜੀ ਅਨੁਸਾਰ ਇਹ ਸਾਰੀ ਸ੍ਰਿਸ਼ਟੀ ਪਰਮਾਤਮਾ ਦੀ ਬਣਾਈ ਹੋਈ ਹੈ ਅਤੇ ਉਹ ਆਪ ਵੀ ਸਾਰੀ ਲੋਕਾਈ ਵਿਚ ਰਮਿਆ ਹੋਇਆ ਹੈ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥੧॥*
*ਲੋਗਾ ਭਰਮਿ ਨ ਭੂਲਹੁ ਭਾਈ॥*
*ਖਾਲਿਕੁ ਖਲਕ ਖਲਕ ਮਹਿ ਖਾਲਿਕ ਪੂਰਿ ਰਹਿਓ ਸ੍ਰਬ ਠਾਂਈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੯)*

ਭਗਤ ਕਬੀਰ ਜੀ ਨਿਰਭਉ ਤੇ ਨਿਡਰ ਸ਼ਖ਼ਸੀਅਤ ਦੇ ਮਾਲਕ ਸਨ। ਉਹ ਮਾਨਵ-ਵਿਰੋਧੀ ਰਵਾਇਤਾਂ ਜਾਂ ਪਰਿਪਾਟੀਆਂ ਦੇ ਸਖ਼ਤ ਖ਼ਿਲਾਫ਼ ਸਨ। ਅਖੌਤੀ ਬ੍ਰਾਹਮਣਵਾਦ ਦੀ ਵਰਨ-ਵੰਡ 'ਤੇ ਜਿੰਨੀ ਸ਼ਿੱਦਤ ਨਾਲ ਆਪ ਨੇ ਵਾਰ ਕੀਤਾ, ਉਨਾਂ ਉੱਤਰੀ ਭਾਰਤ ਦੇ ਕਿਸੇ ਵੀ ਹੋਰ ਸੰਤ-ਮਹਾਤਮਾ ਨੇ ਨਹੀਂ ਕੀਤਾ। ਆਪਣੀ ਬਾਣੀ ਵਿਚ ਉਨ੍ਹਾਂ ਨੇ ਅਖੌਤੀ ਬ੍ਰਾਹਮਣਾਂ ਨੂੰ ਸਿੱਧੇ ਤੌਰ 'ਤੇ ਵੰਗਾਰਿਆ ਹੈ:

*ਜੌ ਤੂੰ ਬ੍ਰਾਹਮਣੁ ਬ੍ਰਹਮਣੀ ਜਾਇਆ॥*
*ਤਉ ਆਨ ਬਾਟ ਕਾਹੇ ਨਹੀ ਆਇਆ॥੨॥*
*ਤੁਮ ਕਤ ਬ੍ਰਾਹਮਣ ਹਮ ਕਤ ਸੂਦ॥*
*ਹਮ ਕਤ ਲੋਹੂ ਤੁਮ ਕਤ ਦੂਧ॥੩॥*
*ਕਹੁ ਕਬੀਰ ਜੋ ਬ੍ਰਹਮੁ ਬੀਚਾਰੈ॥*

**ਨੇੜ੍ਹੇ ਗਿੱਲਾਂ ਵਾਲਾ ਖੂਹ, ਤਲਵੰਡੀ ਸਾਬੋ-੧੫੧੩੦੨ (ਬਠਿੰਡਾ) ਮੋ : +੯੧੯੪੧੭੬-੯੨੦੧੫*

*ਸੋ ਬ੍ਰਾਹਮਣੁ ਕਹੀਅਤੁ ਹੈ ਹਮਾਰੈ॥੪॥੭॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੨੪)*

ਭਗਤ ਕਬੀਰ ਜੀ ਦੇ ਸਮੇਂ ਵਿਚ ਕਈ ਤਰ੍ਹਾਂ ਦੇ ਨਸ਼ਿਆਂ ਨੇ ਲੋਕਾਂ ਨੂੰ ਗ੍ਰਸਿਆ ਹੋਇਆ ਸੀ, ਜੋ ਵਿਅਕਤੀ ਦੇ ਮਨ 'ਤੇ ਬੁਰਾ ਪ੍ਰਭਾਵ ਪਾਉਂਦੇ ਸਨ। ਹਰ ਤਰ੍ਹਾਂ ਦੇ ਨਸ਼ੇ ਵਿਚ ਜ਼ਹਿਰ ਹੁੰਦੀ ਹੈ, ਜੋ ਵਿਅਕਤੀ ਦੇ ਸਰੀਰ ਨੂੰ ਕੁਝ ਸਮੇਂ ਲਈ ਬੇਸੁਰਤ ਕਰ ਕੇ ਉਸ ਕੋਲੋਂ ਗ਼ਲਤ ਕੰਮ ਕਰਵਾਉਂਦੀ ਹੈ। ਭਗਤ ਕਬੀਰ ਜੀ ਨੇ ਇਨ੍ਹਾਂ ਨਸ਼ਿਆਂ ਦਾ ਸੇਵਨ ਕਰਨ ਵਾਲੇ ਵਿਅਕਤੀਆਂ ਨੂੰ ਆਚਰਨ ਤੋਂ ਡਿੱਗੇ ਹੋਏ ਸਿੱਧ ਕੀਤਾ ਹੈ:

*ਕਬੀਰ ਭਾਂਗ ਮਾਛੁਲੀ ਸੁਰਾ ਪਾਨਿ ਜੋ ਜੋ ਪ੍ਰਾਨੀ ਖਾਂਹਿ॥*
*ਤੀਰਥ ਬਰਤ ਨੇਮ ਕੀਏ ਤੇ ਸਭੈ ਰਸਾਤਲਿ ਜਾਂਹਿ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੭)*

ਭਗਤ ਕਬੀਰ ਜੀ ਮੂਰਤੀ ਪੂਜਾ ਜਿਹੇ ਮਿਥਿਆ ਕਰਮਾਂ ਵਿਚ ਵਿਸ਼ਵਾਸ ਨਹੀਂ ਸਨ ਰੱਖਦੇ। ਜੋ ਲੋਕ ਪੱਥਰ ਦੀਆਂ ਮੂਰਤਾਂ ਨੂੰ ਪਰਮਾਤਮਾ ਸਮਝ ਕੇ ਪੂਜਦੇ ਹਨ, ਉਨ੍ਹਾਂ ਦੀ ਸਾਰੀ ਪੂਜਾ ਫ਼ਜ਼ੂਲ ਹੈ। ਇਹ ਪੱਥਰ ਪਰਮਾਤਮਾ ਨਹੀਂ ਹੋ ਸਕਦੇ ਤੇ ਨਾ ਹੀ ਕਿਸੇ ਮੂਰਤੀ ਵਿਚ ਕੋਈ ਦੈਵੀ-ਸ਼ਕਤੀ ਹੁੰਦੀ ਹੈ। ਭਗਤ ਕਬੀਰ ਜੀ ਦਾ ਫੁਰਮਾਨ ਹੈ:

*-ਜੋ ਪਾਥਰ ਕਉ ਕਹਤੇ ਦੇਵ॥*
*ਤਾ ਕੀ ਬਿਰਥਾ ਹੋਵੈ ਸੇਵ॥*
*ਜੋ ਪਾਥਰ ਕੀ ਪਾਂਈ ਪਾਇ॥*
*ਤਿਸ ਕੀ ਘਾਲ ਅਜਾਂਈ ਜਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੬੦)*
*-ਪਾਤੀ ਤੋਰੈ ਮਾਲਿਨੀ ਪਾਤੀ ਪਾਤੀ ਜੀਉ॥*
*ਜਿਸੁ ਪਾਹਨ ਕਉ ਪਾਤੀ ਤੋਰੈ ਸੋ ਪਾਹਨ ਨਿਰਜੀਉ॥੧॥*
*ਭੂਲੀ ਮਾਲਨੀ ਹੈ ਏਉ॥*
*ਸਤਿਗੁਰੁ ਜਾਗਤਾ ਹੈ ਦੇਉ॥੧॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੭੯)*

ਬਨਾਰਸ ਵਿਚ ਰਹਿਣ ਕਰਕੇ ਭਗਤ ਕਬੀਰ ਜੀ ਨੂੰ ਇਸਲਾਮ ਅਤੇ ਹਿੰਦੂ ਧਰਮ ਵਿਚਲੀ ਕੱਟੜਤਾ ਅਤੇ ਕਰਮ-ਕਾਂਡਾਂ ਬਾਰੇ ਨਿੱਜੀ ਅਤੇ ਡੂੰਘਾ ਅਨੁਭਵ ਸੀ। ਇਸੇ ਕਰਕੇ ਆਪ ਜੀ ਨੇ ਇਨ੍ਹਾਂ ਲੋਕਾਂ ਦੀਆਂ ਗ਼ਲਤ ਕਦਰਾਂ-ਕੀਮਤਾਂ ਦੇ ਪਾਜ ਉਧੇੜੇ। ਉਹ ਵਿਅਕਤੀ ਨੂੰ ਬਾਹਰੋਂ ਜਾਂ ਵਿਖਾਵੇ ਵਜੋਂ ਚੰਗਾ ਬਣਾਉਣ ਦੀ ਥਾਂ ਅੰਦਰੂਨੀ ਤੌਰ 'ਤੇ ਸ਼ੁਭ ਅਮਲਾਂ ਵਾਲਾ ਇਨਸਾਨ ਬਣਾਉਣਾ ਚਾਹੁੰਦੇ ਸਨ। ਇਸੇ ਲਈ ਉਹ ਪ੍ਰਭੂ ਨੂੰ ਬਾਹਰੋਂ ਢੂੰਡਣ ਦੀ ਥਾਂ ਅੰਦਰੋਂ ਖੋਜਣ ਦੀ ਪ੍ਰਵਿਰਤੀ ਉੱਤੇ ਜ਼ੋਰ ਦਿੰਦੇ ਸਨ। ਉਨ੍ਹਾਂ ਦੀ ਬਾਣੀ ਵਿਚ ਨਫ਼ਰਤ, ਈਰਖਾ, ਸ਼ੱਕ ਦੀ ਥਾਂ 'ਤੇ ਪਿਆਰ, ਸਹਿਣਸ਼ੀਲਤਾ ਅਤੇ ਸ਼ਰਧਾ ਦੇ ਦੀਦਾਰ ਹੁੰਦੇ ਹਨ। ਇਹ ਸਾਰੇ ਅਜਿਹੇ ਸਦਗੁਣ

ਹਨ, ਜਿਨ੍ਹਾਂ ਨੂੰ ਸਦਾਚਾਰਕ ਅਤੇ ਨੈਤਿਕਤਾ ਦੇ ਘੇਰੇ ਵਿਚ ਰੱਖਿਆ ਜਾ ਸਕਦਾ ਹੈ। ਭਗਤ ਕਬੀਰ ਜੀ ਦੀ ਬਾਣੀ ਵਿੱਚੋਂ ਦ੍ਰਿਸ਼ਟੀਗੋਚਰ ਹੁੰਦੇ ਕੁਝ ਹੋਰ ਮਹੱਤਵਪੂਰਨ ਸੰਕਲਪ ਹੇਠ ਲਿਖੀਆਂ ਪੰਕਤੀਆਂ ਵਿਚ ਵੇਖੇ ਜਾ ਸਕਦੇ ਹਨ:

*–ਅਲਹੁ ਏਕੁ ਮਸੀਤਿ ਬਸਤੁ ਹੈ ਅਵਰੁ ਮੁਲਖੁ ਕਿਸੁ ਕੇਰਾ॥*
*ਹਿੰਦੂ ਮੂਰਤਿ ਨਾਮ ਨਿਵਾਸੀ ਦੁਹ ਮਹਿ ਤਤੁ ਨ ਹੇਰਾ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੯)*

*–ਕਬੀਰ ਸਭ ਤੇ ਹਮ ਬੁਰੇ ਹਮ ਤਜਿ ਭਲੋ ਸਭੁ ਕੋਇ॥*
*ਜਿਨਿ ਐਸਾ ਕਰਿ ਬੂਝਿਆ ਮੀਤੁ ਹਮਾਰਾ ਸੋਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੪)*

*–ਕਬੀਰ ਮਰਤਾ ਮਰਤਾ ਜਗੁ ਮੂਆ ਮਰਿ ਭੀ ਨ ਜਾਨਿਆ ਕੋਇ॥*
*ਐਸੇ ਮਰਨੇ ਜੋ ਮਰੈ ਬਹੁਰਿ ਨ ਮਰਨਾ ਹੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੫)*

*–ਕਬੀਰ ਮਾਨਸ ਜਨਮੁ ਦੁਲੰਭੁ ਹੈ ਹੋਇ ਨ ਬਾਰੈ ਬਾਰ॥*
*ਜਿਉ ਬਨ ਫਲ ਪਾਕੇ ਭੁਇ ਗਿਰਹਿ ਬਹੁਰਿ ਨ ਲਾਗਹਿ ਡਾਰ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੬)*

*–ਕਬੀਰ ਮੁਹਿ ਮਰਨੇ ਕਾ ਚਾਉ ਹੈ ਮਰਉ ਤ ਹਰਿ ਕੈ ਦੁਆਰ॥*
*ਮਤ ਹਰਿ ਪੂਛੈ ਕਉਨੁ ਹੈ ਪਰਾ ਹਮਾਰੈ ਬਾਰ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੭)*
*–ਕਬੀਰ ਕਾਲਿ ਕਰੰਤਾ ਅਬਹਿ ਕਰੁ ਅਬ ਕਰਤਾ ਸੁਇ ਤਾਲ॥*
*ਪਾਛੈ ਕਛੂ ਨ ਹੋਇਗਾ ਜਉ ਸਿਰ ਪਰਿ ਆਵੈ ਕਾਲੁ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੭੧)*

*–ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ॥*
*ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੮)*



# ਪਹਿਲਾ ਸਿੱਖ ਹੁਕਮਰਾਨ - ਬਾਬਾ ਬੰਦਾ ਸਿੰਘ ਬਹਾਦਰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਪੰਜਾਬ ਦੀ ਧਰਤੀ ਸਦੀਆਂ ਤੋਂ ਵਿਦੇਸ਼ੀ ਹਮਲਾਵਰਾਂ ਦੇ ਪੈਰਾਂ ਥੱਲੇ ਲਤਾੜੀ ਜਾਂਦੀ ਰਹੀ ਹੈ। ਇੱਥੋਂ ਦੇ ਲੋਕਾਂ ਨੂੰ ਰੋਜ਼-ਰੋਜ਼ ਮੁਸੀਬਤਾਂ ਦਾ ਸਾਹਮਣਾ ਕਰਦਿਆਂ ਧਾੜਵੀਆਂ ਦੇ ਹੱਥੋਂ ਅਪਮਾਨਿਤ ਹੋਣਾ ਪੈ ਰਿਹਾ ਸੀ। ਗੁਰੂ ਸਾਹਿਬਾਨ ਇੱਥੋਂ ਦੀ ਦੱਬੀਕੁਚਲੀ, ਸਾਹਸਤਹੀਣ ਤੇ ਨਿਰਾਸ਼ਤਾ ਵਿਚ ਘਿਰੀ ਜਨਤਾ ਲਈ ਅਧਿਆਤਮਿਕ ਗਿਆਨ, ਉੱਦਮ, ਸੂਰਬੀਰਤਾ, ਆਤਮ-ਸਨਮਾਨ, ਆਤਮ-ਵਿਸ਼ਵਾਸ, ਜੂਝ-ਮਰਨ ਦਾ ਚਾਉ ਅਤੇ ਫਤਿਹ ਦੀ ਚੜ੍ਹਦੀ ਕਲਾ ਵਾਲੇ ਜੀਵਨ ਦਾ ਸੁਨੇਹਾ ਲੈ ਕੇ ਆਏ। ਉਨ੍ਹਾਂ ਨੇ ਆਪਣੇ ਮਹਾਨ ਅਗੰਮੀ ਜੀਵਨ, ਸੱਚੀ-ਸੁੱਚੀ ਕਹਿਣੀ ਤੇ ਕਰਨੀ ਤੇ ਅੰਮ੍ਰਿਤ ਬਾਣੀ ਨਾਲ ਪੰਜਾਬ ਦੇ ਲੋਕਾਂ ਵਿਚ ਇਕ ਨਵੇਂ ਜੀਵਨ ਦਾ ਸੰਚਾਰ ਕਰ ਦਿੱਤਾ। ਗੁਰਮਤਿ ਦੇ ਆਦਰਸ਼ਾਂ ਅਨੁਸਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਗਤੀ ਤੇ ਸ਼ਕਤੀ ਦੇ ਧਾਰਨੀ ਸੰਤ-ਸਿਪਾਹੀ ਤਥਾ ਇਕ ਸੁਤੰਤਰ ਤੇ ਸੰਪੂਰਨ ਮਨੁੱਖ 'ਖਾਲਸਾ' ਦੀ ਸਾਜਨਾ ਕੀਤੀ। ਖਾਲਸਾ-ਪੰਥ ਦੀ ਸਾਜਨਾ ਨਾਲ ਪੰਜਾਬ ਦੇ ਤ੍ਰਾਸੇ ਹੋਏ ਲੋਕਾਂ ਦੇ ਚਿਹਰੇ 'ਤੇ ਇਕ ਜਲਾਲ ਚਮਕਣ ਲੱਗਾ। ਇਕ-ਇਕ ਸਿੰਘ ਆਪਣੇ ਆਪ ਨੂੰ ਸਵਾ ਲੱਖ ਦੇ ਬਰਾਬਰ ਸਮਝਦਾ ਸੀ। ਮੁਗ਼ਲ ਹਕੂਮਤ, ਧਾਰਮਿਕ ਅਤੇ ਸਮਾਜਿਕ ਕੱਟੜਪੰਥੀਆਂ ਅਤੇ ਸਥਾਨਕ ਰਜਵਾੜਿਆਂ ਨੇ ਇਸ ਨਵੀਂ ਪੈਦਾ ਹੋਈ ਰੋਸ਼ਨੀ ਨੂੰ ਖਤਮ ਕਰਨ ਦਾ ਯਤਨ ਕੀਤਾ ਕਿਉਂਕਿ ਉਹ ਆਪਣੇ ਆਪ ਨੂੰ ਜੀਵਨ ਵਿਚ ਆਈਆਂ ਢੇਰ ਕਮੀਆਂ-ਕਮਜ਼ੋਰੀਆਂ ਕਾਰਨ ਇਨ੍ਹਾਂ ਨਵੇਂ ਸਜੇ ਸਿੰਘਾਂ/ ਖਾਲਸਾ-ਪੰਥ ਦੇ ਸਾਹਮਣੇ ਬੌਣੇ ਮਹਿਸੂਸ ਕਰਨ ਲੱਗ ਪਏ ਸਨ। ਇਸ ਤੋਂ ਵੀ ਮਹੱਤਵਪੂਰਨ ਗੱਲ ਇਹ ਸੀ ਕਿ ਇਸ ਨਵੀਂ ਰੋਸ਼ਨੀ ਕਾਰਨ ਸਮਾਜਿਕ ਵਰਨ-ਵੰਡ, ਜਾਗੀਰਦਾਰੀ ਸਿਸਟਮ ਅਤੇ ਰਜਵਾੜਾਸ਼ਾਹੀ ਦੀਆਂ ਡੂੰਘੀਆਂ, ਮਜ਼ਬੂਤ ਜੜ੍ਹਾਂ ਉੱਤੇ ਇਕ ਕਰਾਰੀ ਸੱਟ ਵੱਜੀ ਸੀ। ਇਹ ਦਲਿਤਾਂ, ਕਿਰਤੀਆਂ, ਨਿਮਾਣਿਆਂ ਅਤੇ ਨਿਤਾਣਿਆਂ ਦੇ ਮਹਾਨ ਇਨਕਲਾਬ ਦੀ ਸ਼ੁਰੂਆਤ ਸੀ। ਇਹ ਇਕ ਮੁਕੰਮਲ ਅਤੇ ਸੰਪੂਰਨ ਕ੍ਰਾਂਤੀ ਦਾ ਆਗਾਜ਼ ਸੀ, ਇਸ ਸੰਘਰਸ਼ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੜਦਾਦਾ ਸ੍ਰੀ ਗੁਰੂ ਅਰਜਨ ਦੇਵ ਜੀ, ਗੁਰੂ-ਪਿਤਾ ਸ੍ਰੀ ਗੁਰੂ ਤੇਗ ਬਹਾਦਰ ਜੀ, ਚਾਰ ਸਾਹਿਬਜ਼ਾਦੇ, ਮਾਤਾ ਗੁਜਰੀ ਜੀ ਅਤੇ ਅਨੇਕ ਸਿੰਘ-ਸਿੰਘਣੀਆਂ ਅਤੇ ਭੁਝੰਗੀਆਂ ਨੇ ਸ਼ਹੀਦੀ ਪਾਈ। ਘੱਟ ਗਿਣਤੀ ਵਿਚ ਹੋਣ 'ਤੇ ਵੀ ਚਮਕੌਰ ਦੀ ਗੜ੍ਹੀ ਅਤੇ ਖਿਦਰਾਣੇ ਦੀ ਢਾਬ (ਹੁਣ ਮੁਕਤਸਰ ਸਾਹਿਬ) ਦੇ ਸਥਾਨ 'ਤੇ ਸਿੰਘਾਂ ਨੇ ਸ਼ਾਹੀ ਫੌਜ ਦਾ ਮੂੰਹ ਮੋੜ ਦਿੱਤਾ ਸੀ। ਅਸਲ ਵਿਚ ਇਹ ਸੰਘਰਸ਼ ਦਾ ਸਿਧਾਂਤ ਸ੍ਰੀ ਗੁਰੂ ਨਾਨਕ

**ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ:+੯੧੯੯੧੫੮੦੫੧੦੦*

ਦੇਵ ਜੀ ਨੇ ਇਉਂ ਸਪਸ਼ਟ ਕੀਤਾ ਸੀ:-

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੪੧੨)*

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ ਵੱਲੋਂ ਦ੍ਰਿੜ੍ਹ ਕਰਵਾਇਆ ਗਿਆ ਕਿ-

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੯੬)*

ਦੁਨੀਆ ਦੇ ਵੱਖ-ਵੱਖ ਧਰਮਾਂ ਅਤੇ ਸਮਾਜਾਂ ਨੇ ਮਨੁੱਖ ਨੂੰ ਜੀਵਨ-ਜੁਗਤ ਤਾਂ ਸਮਝਾਈ ਹੈ ਪਰੰਤੂ ਗੁਰਮਤਿ ਨੇ ਮਨੁੱਖ ਨੂੰ ਮਰਨ ਦੀ ਜੁਗਤ ਵੀ ਸਮਝਾਈ ਅਤੇ ਮਨੁੱਖ ਦੇ ਮਨ ਵਿੱਚੋਂ ਮੌਤ ਦਾ ਡਰ ਦੂਰ ਕੀਤਾ:

*ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥*
*ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੬੫)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਇਉਂ ਫੁਰਮਾਇਆ:

*ਮਰਣੁ ਮੁਣਸਾ ਸੂਰਿਆ ਹਕੁ ਹੈ ਜੋ ਹੋਇ ਮਰਨਿ ਪਰਵਾਣੋ॥*
*ਸੂਰੇ ਸੇਈ ਆਗੈ ਆਖੀਅਹਿ ਦਰਗਹ ਪਾਵਹਿ ਸਾਚੀ ਮਾਣੋ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੫੭੯)*

ਇਸ ਜੁਗਤ ਦਾ ਨਤੀਜਾ ਹੀ ਸੀ ਕਿ ਅਨੇਕ ਸਿੰਘਾਂ-ਸਿੰਘਣੀਆਂ ਅਤੇ ਭੁਝੰਗੀਆਂ ਨੇ "*ਹੁਕਮਿ ਰਜਾਈ*" ਤਥਾ ਭਾਣੇ ਵਿਚ ਰਹਿੰਦਿਆ ਨਿਰਭੈ, ਨਿਡਰ ਅਤੇ ਅਡੋਲ ਰਹਿੰਦਿਆਂ ਅਣਕਿਆਸੇ ਤਸੀਹੇ ਝੱਲੇ ਅਤੇ ਸ਼ਹੀਦੀਆਂ ਪਾਈਆਂ। ਗੁਰਮਤਿ ਨੇ ਲੋਕਾਂ ਅੰਦਰ *ਕਬੀਰ ਮੁਹਿ ਮਰਨੇ ਕਾ ਚਾਉ ਹੈ* ਤਥਾ *ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ* ਦਾ ਜਜ਼ਬਾ ਪੈਦਾ ਕਰ ਦਿੱਤਾ। ਜਿਸ ਰਸਤੇ ਚੱਲਦਿਆਂ ਖਾਲਸਾ ਪੰਥ ਨੇ ਇਤਿਹਾਸ ਦਾ ਰੁਖ਼ ਹੀ ਮੋੜ ਦਿੱਤਾ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਨੰਦੇੜ ਵਿਖੇ ਬਾਬਾ ਬੰਦਾ ਸਿੰਘ ਬਹਾਦਰ ਨੂੰ ਸਿੰਘ ਸਜਾਇਆ ਤੇ ਖਾਲਸੇ ਦਾ ਆਗੂ ਥਾਪ ਕੇ ਜ਼ਾਲਮਾਂ ਦੀ ਸੋਧ ਕਰਨ ਅਤੇ "ਹਲੇਮੀ ਰਾਜ ਦੀ ਸਥਾਪਨਾ" ਕਰਨ ਹਿਤ ਪੰਜਾਬ ਵੱਲ ਤੋਰ ਦਿੱਤਾ। ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਵਿਚ ਖਾਲਸੇ ਨੇ ਪੰਜਾਬ ਵਿਚ ਇਕ ਅਜਿਹਾ ਸਿੰਘ-ਨਾਦ ਪੈਦਾ ਕੀਤਾ ਕਿ ਮੁਗ਼ਲ ਰਾਜ ਦੇ ਮਹਿਲ ਢਹਿ-ਢੇਰੀ ਹੋਣ ਲੱਗੇ। ਡਰਾਉਣੇ ਅਤੇ ਜ਼ਾਲਮ ਸੂਬੇਦਾਰ ਅਤੇ ਵੱਡੇ-ਵੱਡੇ ਫੌਜਦਾਰ ਖੁਦ ਡਰ ਨਾਲ ਕੰਬਣ ਲੱਗ ਪਏ। ਖਾਲਸੇ ਨੇ ਥੋੜ੍ਹੇ ਸਮੇਂ ਵਿਚ ਹੀ ਪੰਜਾਬ ਦੇ ਰਾਜ, ਸਮਾਜ ਤੇ ਅਰਥ-ਵਿਵਸਥਾ ਨੂੰ ਪਲਟ ਕੇ ਰੱਖ ਦਿੱਤਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਦਾ ਜਨਮ ੧੬ ਅਕਤੂਬਰ, ੧੬੭੦ ਈ. ਨੂੰ ਪੁਣਛ ਜ਼ਿਲ੍ਹੇ ਵਿਚ ਰਾਜੌਰੀ ਦੇ ਇਲਾਕੇ ਵਿਚ ਹੋਇਆ। ਉਸ ਦੇ ਪਿਤਾ ਜੀ ਰਾਮਦੇਵ

ਭਾਰਦਵਾਜ ਰਾਜਪੂਤ ਸਨ ਜੋ ਖੇਤੀਬਾੜੀ ਦੀ ਕਿਰਤ ਕਮਾਈ ਕਰਦੇ ਸਨ। ਬਾਬਾ ਬੰਦਾ ਸਿੰਘ ਦਾ ਪਹਿਲਾ ਨਾਂ ਲਛਮਣ ਦੇਵ ਸੀ। ਉਹ ਸ਼ਿਕਾਰ ਖੇਡਣ, ਤੀਰ-ਅੰਦਾਜ਼ੀ ਅਤੇ ਘੋੜ-ਸਵਾਰੀ ਵਿਚ ਨਿਪੁੰਨ ਹੋ ਚੁੱਕਾ ਸੀ। ਇਕ ਦਿਨ ਉਸ ਨੇ ਇਕ ਹਿਰਨੀ ਦਾ ਸ਼ਿਕਾਰ ਕੀਤਾ। ਹਿਰਨੀ ਦੇ ਪੇਟ ਵਿਚ ਦੋ ਬੱਚੇ ਸਨ। ਇਹ ਬੱਚੇ ਉਸ ਦੀਆਂ ਅੱਖਾਂ ਸਾਹਮਣੇ ਤੜਫ-ਤੜਫ ਕੇ ਮਰ ਗਏ। ਲਛਮਣ ਦੇਵ ਨੂੰ ਇਸ ਘਟਨਾ ਨੇ ਝੰਜੋੜ ਕੇ ਰੱਖ ਦਿੱਤਾ। ਉਸ ਨੇ ਅੱਗੋਂ ਕਦੇ ਸ਼ਿਕਾਰ ਨਾ ਖੇਡਣ ਦੀ ਸਹੁੰ ਖਾਧੀ। ਇਸ ਘਟਨਾ ਨੇ ਉਸ ਦੇ ਮਨ ਵਿਚ ਉਦਾਸੀਨਤਾ ਦੀ ਭਾਵਨਾ ਭਰ ਦਿੱਤੀ। ਉਹ ਸਾਧੂਆਂ ਦੇ ਇਕ ਟੋਲੇ ਨਾਲ ਮਿਲ ਕੇ ਭਾਰਤ ਵਿਚ ਤੀਰਥਾਂ 'ਤੇ ਘੁੰਮਣ-ਫਿਰਨ ਲੱਗਾ। ਕੁਝ ਚਿਰ ਬਾਅਦ ਨਾਸਿਕ ਵਿਖੇ ਪਹੁੰਚਣ 'ਤੇ ਉਸ ਦਾ ਮੇਲ ਇਕ ਜੋਗੀ ਔਘੜ ਨਾਥ ਨਾਲ ਹੋਇਆ। ਔਘੜ ਨਾਥ ਇਕ ਤਾਂਤਰਿਕ ਸੀ ਜੋ ਜੰਤਰ-ਮੰਤਰ ਵਿਚ ਨਿਪੁੰਨ ਸੀ। ਲਛਮਣ ਦੇਵ ਉਸ ਦਾ ਚੇਲਾ ਬਣ ਗਿਆ ਅਤੇ ਉਸ ਕੋਲ ਹੀ ਰਹਿਣ ਲੱਗਾ। ਉਸ ਨੇ ਔਘੜ ਨਾਥ ਦੀ ਤਨੋਂ ਮਨੋਂ ਸੇਵਾ ਕੀਤੀ ਅਤੇ ਜੰਤਰ-ਮੰਤਰ ਵਿੱਦਿਆ ਦਾ ਪੂਰਾ ਗਿਆਨ ਹਾਸਲ ਕਰ ਲਿਆ। ਔਘੜ ਨਾਥ ਨੇ ਆਪਣਾ ਗ੍ਰੰਥ 'ਸਿਧ ਅਨੂਨੀਆ' ਵੀ ਲਛਮਣ ਦੇਵ ਦੇ ਹਵਾਲੇ ਕਰ ਦਿੱਤਾ ਸੀ। ਲਛਮਣ ਦੇਵ ਨੇ ਤਾਂਤਰਿਕ ਵਿੱਦਿਆ ਵਿਚ ਨਿਪੁੰਨ ਹੋ ਕੇ ਆਪਣਾ ਸੁਤੰਤਰ ਡੇਰਾ ਗੋਦਾਵਰੀ ਦੇ ਕੰਢੇ ਨੰਦੇੜ ਦੇ ਸਥਾਨ 'ਤੇ ਬਣਾ ਲਿਆ ਸੀ। ਇਲਾਕੇ ਦੇ ਲੋਕਾਂ ਵਿਚ ਉਸ ਦੀ ਬੜੀ ਪ੍ਰਸਿੱਧੀ ਹੋ ਗਈ ਸੀ। ਲੋਕ ਉਸ ਕੋਲ ਆਪਣੀਆਂ ਤਕਲੀਫ਼ਾਂ ਦੇ ਨਿਵਾਰਨ ਤੇ ਕਾਰਜਸਿਧੀ ਲਈ ਆਉਂਦੇ ਸਨ। ਇਸ ਸਮੇਂ ਲਛਮਣ ਦੇਵ ਦਾ ਨਾਂ ਸਾਧੂਆਂ ਵਿਚ ਮਾਧੋਦਾਸ ਬੈਰਾਗੀ ਦੇ ਤੌਰ ਉੱਤੇ ਪ੍ਰਸਿੱਧ ਸੀ। ਗੁਰੂ ਜੀ ਨੂੰ ਮਾਧੋਦਾਸ ਦੀ ਪ੍ਰਸਿੱਧੀ ਦੀ ਜਾਣਕਾਰੀ ਮਿਲ ਚੁੱਕੀ ਸੀ। ਜਦੋਂ ਵੀ ਕੋਈ ਮਾਧੋਦਾਸ ਦੇ ਆਸਣ ਦੇ ਨੇੜੇ ਢੁਕਦਾ ਸੀ। ਉਸ ਨੂੰ ਆਪਣੀ ਤਾਂਤਰਿਕ ਸ਼ਕਤੀ ਨਾਲ ਉਲਟਾ ਦਿੰਦਾ ਸੀ। ਸਾਧੂਆਂ ਅੰਦਰ ਉਸ ਦੀ ਦਹਿਸ਼ਤ ਸੀ।

ਆਪਣੀ ਦੱਖਣ ਦੀ ਯਾਤਰਾ ਸਮੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਸੰਨ ੧੭੦੮ ਈ. ਵਿਚ ਨੰਦੇੜ ਪਹੁੰਚੇ। ਇਕ ਦਿਨ ਗੁਰੂ ਸਾਹਿਬ ਸਿੰਘਾਂ ਸਮੇਤ ਮਾਧੋਦਾਸ ਦੇ ਡੇਰੇ ਜਾ ਬਿਰਾਜਮਾਨ ਹੋਏ। ਮਾਧੋਦਾਸ ਸਤਿਗੁਰਾਂ ਨੂੰ ਆਪਣੇ ਆਸਣ ਉੱਤੇ ਬਿਰਾਜਮਾਨ ਵੇਖ ਕੇ ਅਤਿ ਕ੍ਰੋਧਵਾਨ ਹੋਇਆ ਪਰੰਤੂ ਉਸ ਦੇ ਸਾਰੇ ਜੰਤਰ-ਤੰਤਰ ਫੇਲ੍ਹ ਹੋ ਗਏ। ਮਾਧੋਦਾਸ ਗੁਰੂ ਜੀ ਦੀ ਅਗੰਮੀ ਸ਼ਖ਼ਸੀਅਤ ਤੋਂ ਬਹੁਤ ਪ੍ਰਭਾਵਿਤ ਹੋਇਆ। ਉਸ ਦੇ ਮਨ ਵਿਚ ਪੂਰਨ ਬ੍ਰਹਮ ਗਿਆਨ ਦੀ ਅਭਿਲਾਖਾ ਸੀ। ਇਸ ਦੀ ਪੂਰਤੀ ਲਈ ਉਹ ਗੁਰੂ ਜੀ ਦਾ ਬੰਦਾ (ਬੰਦਾ-ਏ-ਗੁਰੂ), ਉਨ੍ਹਾਂ ਦਾ ਸੇਵਕ ਬਣ ਗਿਆ। ਗੁਰੂ ਜੀ ਨੇ ਉਸ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਇਆ। ਬਾਬਾ ਬੰਦਾ ਸਿੰਘ ਬਹਾਦਰ ਇਕ ਤਪੱਸਵੀ ਰਿਹਾ ਸੀ, ਉਸ ਦਾ ਹਿਰਦਾ ਸ਼ੁੱਧ ਸੀ। ਬਾਬਾ ਬੰਦਾ ਸਿੰਘ ਦਾ ਪਾਤਰ (ਹਿਰਦਾ) ਤਿਆਰ ਸੀ ਉਸ ਵਿਚ ਸਤਿਗੁਰਾਂ ਦੇ ਅੰਮ੍ਰਿਤ (ਖੰਡੇ ਬਾਟੇ ਦੀ ਪਾਹੁਲ) ਪੈਣ ਨਾਲ ਉਸ ਦੀ ਕਾਇਆ ਕਲਪ ਹੋ ਗਈ। *ਭਾਂਡਾ ਹਛਾ ਸੋਇ ਜੋ ਤਿਸੁ ਭਾਵਸੀ॥*

ਹੁਣ ਉਹ ਸਤਿਗੁਰਾਂ ਦਾ "ਬੰਦਾ" ਅਤੇ ਸਤਿਗੁਰੂ ਉਸ ਦੇ ਹਿਰਦੇ ਵਿਚ ਵੱਸ ਗਏ ਸਨ। ਹੁਣ ਉਹ ਗੁਰੂ ਕਾ ਸਿੱਖ ਸੀ। ਸ੍ਰੀ ਗੁਰੂ ਅਮਰਦਾਸ ਜੀ ਫੁਰਮਾਉਂਦੇ ਹਨ ਕਿ ਮਨੁੱਖੀ ਨੇਤ੍ਰ ਵਿਸ਼ੇ, ਵਿਕਾਰਾਂ ਅਤੇ ਲਾਲਸਾਵਾਂ ਦੀ ਧੁੰਦ ਗੂੜੀ ਹੋਣ ਕਾਰਨ ਅੰਧੇ ਹੀ ਹੁੰਦੇ ਹਨ ਪਰੰਤੂ ਸੱਚੇ ਗੁਰੂ ਨਾਲ ਮਿਲਾਪ ਹੋਣ ਉਪਰੰਤ ਮਨੁੱਖ ਨੂੰ ਦਿਬਦ੍ਰਿਸ਼ਟ ਪ੍ਰਾਪਤ ਹੋ ਜਾਂਦੀ ਹੈ। "ਬੰਦੇ" ਨੂੰ ਵੀ ਸੱਚੇ ਸਤਿਗੁਰਾਂ ਦੇ ਦੀਦਾਰ ਕਰ ਕੇ ਸੱਚੀ ਰੋਸ਼ਨੀ ਪ੍ਰਾਪਤ ਹੋ ਗਈ ਸੀ ਅਤੇ ਉਸ ਦੇ ਅੰਦਰ ਅੰਧੇਰਾ, ਭਰਮ, ਭੁਲੇਖਾ ਅਤੇ ਅਗਿਆਨਤਾ ਮਿਟ ਗਈ ਸੀ। ਗੁਰਵਾਕ ਹੈ:

*ਕਹੈ ਨਾਨਕੁ ਏਹਿ ਨੇਤ੍ਰ ਅੰਧ ਸੇ ਸਤਿਗੁਰਿ ਮਿਲਿਐ ਦਿਬ ਦ੍ਰਿਸਟਿ ਹੋਈ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੯੨੨)*

ਇਸ ਤਰ੍ਹਾਂ ਗੁਰਮਤਿ ਸਿਧਾਂਤ ਅਨੁਸਾਰ ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਨੂੰ *ਤਨੁ ਮਨੁ ਧਨੁ ਸਭੁ ਸਉਪਿ ਗੁਰ ਕਉ ਹੁਕਮਿ ਮੰਨਿਐ ਪਾਈਐ* ਅਨੁਸਾਰ ਸੀਸ ਭੇਟ ਕਰ ਕੇ ਸਿੱਖੀ ਪ੍ਰਾਪਤ ਕਰ ਲਈ ਉਹ ਹੁਣ ਸਤਿਗੁਰਾਂ ਦਾ *ਹੁਕਮੁ ਪਛਾਨੈ ਸੁ ਏਕੋ ਜਾਨੈ ਬੰਦਾ ਕਹੀਐ ਸੋਈ* "ਹੁਕਮੀ ਬੰਦਾ" ਹੋ ਨਿਬੜਿਆ। ਗੁਰਮਤਿ ਵਿਚ "ਬੰਦਾ" ਕਿਸ ਨੂੰ ਕਿਹਾ ਜਾਂਦਾ ਹੈ। ਇਸ ਦੀ ਵਿਆਖਿਆ ਗੁਰਬਾਣੀ ਵਿਚ ਗੁਰੂ ਸਾਹਿਬਾਨ ਨੇ ਇਨ੍ਹਾਂ ਸ਼ਬਦਾਂ ਰਾਹੀਂ ਕੀਤੀ ਹੈ। ਜਿਵੇਂ:

*– ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੫)*

*– ਨਾ ਕੋ ਪੜਿਆ ਪੰਡਿਤੁ ਬੀਨਾ ਨਾ ਕੋ ਮੂਰਖੁ ਮੰਦਾ॥*
*ਬੰਦੀ ਅੰਦਰਿ ਸਿਫਤਿ ਕਰਾਏ ਤਾ ਕਉ ਕਹੀਐ ਬੰਦਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੫੯)*

*– ਮੈ ਬੰਦਾ ਬੈ ਖਰੀਦੁ ਸਚੁ ਸਾਹਿਬੁ ਮੇਰਾ॥*
*ਜੀਉ ਪਿੰਡੁ ਸਭੁ ਤਿਸ ਦਾ ਸਭੁ ਕਿਛੁ ਹੈ ਤੇਰਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੬)*

ਇਸੇ ਤਰ੍ਹਾਂ ਸਢੌਰਾ ਦਾ ਸੱਯਦ ਪੀਰ ਬੁੱਧੂ ਸ਼ਾਹ ਵੀ ਸ੍ਰੀ ਗੁਰੂ ਗੋਬਿੰਦ ਸਿੰਘ ਦੇ ਦੀਦਾਰ ਅਤੇ ਵਾਰਤਲਾਪ ਉਪਰੰਤ ਸਤਿਗੁਰਾਂ ਦਾ ਹੀ ਹੋ ਕੇ ਰਹਿ ਗਿਆ। ਉਸ ਨੇ ਗੁਰੂ ਜੀ ਨਾਲ ਆਪਣੀ ਅਤੇ ਆਪਣੇ ਪਰਵਾਰ ਦੀ ਜਾਨ ਦੀ ਬਾਜ਼ੀ ਲਾ ਕੇ ਤੋੜ ਨਿਭਾਈ। ਬਾਬਾ ਬੰਦਾ ਸਿੰਘ ਬਹਾਦਰ ਨੇ ਗੁਰੂ ਜੀ ਦਾ ਪ੍ਰਤੱਖ ਰੂਪ ਵਿਚ ਅਸ਼ੀਰਵਾਦ ਅਤੇ ਛੋਹ ਪ੍ਰਾਪਤ ਕਰ ਕੇ ਉਸ ਨੇ ਥੋੜ੍ਹੇ ਦਿਨਾਂ ਵਿਚ ਹੀ ਗੁਰਮਤਿ ਦਾ ਗਿਆਨ ਤੇ ਖਾਲਸੇ ਦੀ ਰਹਿਤ ਦ੍ਰਿੜ੍ਹ ਕਰ ਲਈ ਸੀ। ਉਸ ਨੇ ਜੰਤਰ-ਮੰਤਰ ਤਿਆਗ ਕੇ ਧੁਰ ਕੀ ਬਾਣੀ ਨੂੰ ਆਪਣੇ ਹਿਰਦੇ ਵਿਚ ਵਸਾ ਲਿਆ ਸੀ। ਉਹ ਇਸ ਤਰ੍ਹਾਂ ਪੂਰਨ ਗੁਰਸਿੱਖ ਤੇ ਗੁਰੂਘਰ ਦਾ ਪੱਕਾ ਸੇਵਕ ਬਣ ਚੁੱਕਾ ਸੀ। ਗੁਰੂ ਜੀ ਨੇ ਉਸ ਦਾ ਨਿਸ਼ਚਾ, ਦ੍ਰਿੜ੍ਹਤਾ ਅਤੇ ਯੋਗਤਾ ਵੇਖ ਕੇ ਹੀ ਉਸ ਨੂੰ ਖਾਲਸੇ ਦਾ ਆਗੂ ਥਾਪਿਆ। ਇਕ ਬੈਰਾਗੀ ਸਾਧ ਨੂੰ ਅੰਮ੍ਰਿਤ ਛਕਾ ਕੇ ਸਿੰਘ ਸਜਾਉਣਾ, ਸੰਤ - ਸਿਪਾਹੀ ਬਣਾ

ਦੇਣਾ ਸਮੇਂ ਦੇ ਵਿਹਲੜ ਡੇਰੇਦਾਰੀ ਸਿਸਟਮ ਉੱਤੇ ਇਕ ਕਰਾਰੀ ਸੱਟ ਸੀ। ਇਹ ਸਿੱਖ ਇਨਕਲਾਬ ਦਾ ਇਕ ਹੋਰ ਕ੍ਰਿਸ਼ਮਾ ਸੀ।

ਬਾਬਾ ਬੰਦਾ ਸਿੰਘ ਬਹਾਦਰ ਆਪਣੇ ਸਮੇਂ ਦਾ ਇਕ ਅਦੁੱਤੀ ਲਾਸਾਨੀ ਅਤੇ ਉੱਤਮ ਦਰਜੇ ਦਾ ਸਿੱਖ ਯੋਧਾ ਤੇ ਪਹਿਲਾ ਸਿੱਖ ਹੁਕਮਰਾਨ ਬਣਿਆ। ਦੁਨੀਆ ਦੇ ਇਤਿਹਾਸ ਵਿਚ ਕੋਈ ਵੀ ਜਰਨੈਲ ਉਸ ਦਾ ਸਾਨੀ ਨਹੀਂ। ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਦੇ ਆਦੇਸ਼ ਅਨੁਸਾਰ ਸਿੰਘਾਂ ਨੇ ਬਾਬਾ ਬੰਦਾ ਸਿੰਘ ਬਹਾਦਰ ਦੀ ਅਗਵਾਈ ਹੇਠ ਪੰਜਾਬ ਵਿਚ ਜੋ ਇਨਕਲਾਬ ਲਿਆਂਦਾ, ਉਹ ਇਕ ਹੈਰਾਨੀਕੁੰਨ ਇਤਿਹਾਸਿਕ ਹਕੀਕਤ ਹੈ ਜੋ ਬੇਮਿਸਾਲ ਹੈ। ਬਾਬਾ ਬੰਦਾ ਸਿੰਘ ਬਹਾਦਰ ਜਦ ਸੰਨ ੧੭੦੮ ਈ. ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਥਾਪੜਾ ਲੈਣ ਉਪਰੰਤ ਪੰਜਾਬ ਨੂੰ ਤੁਰੇ ਤਾਂ ਉਨ੍ਹਾਂ ਦੇ ਸਾਹਮਣੇ ਮੁੱਖ ਉਦੇਸ਼ ਜ਼ਾਲਮ ਮੁਗ਼ਲਾਂ ਦੇ ਜ਼ੁਲਮ ਅਤੇ ਮੁਗ਼ਲ ਰਾਜ ਦੀ ਸਮਾਪਤੀ, ਸਮਾਜਿਕ ਬਰਾਬਰੀ, ਜਾਗੀਰਦਾਰੀ ਸਿਸਟਮ ਦਾ ਖਾਤਮਾ, ਕਿਰਤੀਆਂ, ਦਲਿਤਾਂ ਅਤੇ ਇਸਤਰੀ ਦਾ ਪੂਰਾ ਮਾਣ-ਸਨਮਾਨ ਬਹਾਲ ਕਰਨਾ ਅਤੇ ਪੰਜਾਬ ਦੀ ਉਸ ਸੁਤੰਤਰਤਾ ਨੂੰ ਬਹਾਲ ਕਰਨਾ ਸੀ, ਜੋ ਸੱਤ ਸੌ ਸਾਲ ਪਹਿਲਾਂ ਗਜ਼ਨੀ ਦੇ ਤੁਰਕਾਂ ਨੇ ਮਹਿਮੂਦ ਗਜ਼ਨਵੀ ਦੀ ਅਗਵਾਈ ਵਿਚ ਪੰਜਾਬ ਦੇ ਲੋਕਾਂ ਤੋਂ ਖੋਹੀ ਸੀ ਅਤੇ ਆਪਣੇ ਘੋੜਿਆਂ ਦੇ ਸੁੰਮਾਂ ਹੇਠ ਦਰੜੀ ਸੀ।

ਕੁਰਬਾਨੀ ਉਹ ਮਹਾਨ ਹੁੰਦੀ ਹੈ ਜਿਸ ਦੇ ਪਿੱਛੇ ਉਦੇਸ਼ ਮਹਾਨ ਹੋਵੇ, ਸੰਘਰਸ਼ ਉਹ ਮਹਾਨ ਹੁੰਦਾ ਹੈ ਜੋ ਕਿਸੇ ਉਦੇਸ਼ ਦੀ ਪੂਰਤੀ ਲਈ ਹੋਵੇ। ਨਿਆਂਸ਼ੀਲ ਹੋਣਾ ਗੁਰੂ ਦੇ ਸਿੱਖ ਦਾ ਮੂਲ ਆਸ਼ਾ ਹੈ, ਇਸ ਲਈ ਜਿੱਥੇ ਕਿਤੇ ਵੀ ਉਹ ਜਬਰ, ਜ਼ੁਲਮ, ਅਤਿਆਚਾਰ ਜਾਂ ਧੱਕੇਸ਼ਾਹੀ ਹੁੰਦੀ ਦੇਖਦਾ ਹੈ, ਉਸ ਦਾ ਵਿਰੋਧ ਕਰਨਾ ਉਹ ਆਪਣਾ ਪਰਮ ਕਰਤੱਵ ਸਮਝਦਾ ਹੈ। ਨਤੀਜੇ ਵਜੋਂ ਸ਼ਹੀਦੀ ਵੀ ਦੇਣੀ ਪੈ ਸਕਦੀ ਹੈ। ਸਿੱਖ ਇਤਿਹਾਸ ਅਜਿਹੀਆਂ ਸ਼ਹੀਦੀਆਂ ਨਾਲ ਭਰਿਆ ਪਿਆ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਆਗਿਆ ਦਾ ਪਾਲਣ ਕਰਨ ਲਈ ਜਦ ਬਾਬਾ ਜੀ ਪੰਜਾਬ ਆਏ ਤਾਂ ਉਨ੍ਹਾਂ ਕੋਲ ਗੁਰੂ ਜੀ ਵੱਲੋਂ ਬਖਸ਼ੇ ਹੁਕਮਨਾਮੇ, ਪੰਜ ਤੀਰ, ਖੰਡਾ, ਖਾਲਸਈ ਕੇਸਰੀ ਨਿਸ਼ਾਨ ਤੇ ਨਗਾਰਾ ਸੀ। ਸਲਾਹ-ਮਸ਼ਵਰਾ ਕਰਨ ਲਈ ਗੁਰੂ ਸਾਹਿਬ ਨੇ ਪੰਜ ਪਿਆਰੇ ਭਾਈ ਬਿਨੋਦ ਸਿੰਘ, ਭਾਈ ਕਾਹਨ ਸਿੰਘ, ਭਾਈ ਬਾਜ ਸਿੰਘ, ਭਾਈ ਦਇਆ ਸਿੰਘ ਤੇ ਭਾਈ ਰਣ ਸਿੰਘ ਨਾਲ ਤੋਰੇ। ਇਨ੍ਹਾਂ ਤੋਂ ਇਲਾਵਾ ੨੦ ਸਿੰਘ ਹੋਰ ਸੰਭਾਵੀ ਸੰਘਰਸ਼ ਵਿਚ ਬਾਬਾ ਬੰਦਾ ਸਿੰਘ ਜੀ ਦਾ ਸਾਥ ਦੇਣ ਲਈ ਨਾਲ ਤੋਰੇ। ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਦਾਦਾ ਜੀ ਭਾਈ ਹਰਦਾਸ ਸਿੰਘ ਅਤੇ ਸਰਹਿੰਦ ਫਤਿਹ ਤੋਂ ਬਾਅਦ ਬਣੇ ਸਮਾਣੇ ਦੇ ਪਹਿਲੇ ਗਵਰਨਰ ਭਾਈ ਫਤਿਹ ਸਿੰਘ ਵੀ ਇਨ੍ਹਾਂ ੨੦ ਜੰਗਜੂ ਸਿੰਘਾਂ ਵਿਚ ਸ਼ਾਮਲ ਸਨ।

**ਚਲਦਾ . . .**

# ਮਹਾਰਾਜਾ ਰਣਜੀਤ ਸਿੰਘ ਦੀ ਦੂਰ-ਅੰਦੇਸ਼ੀ
# ਬਨਾਮ
# ਅੰਗਰੇਜ਼ਾਂ ਦੀ ਅਫ਼ਗਾਨਿਸਤਾਨ ਵਿਚ ਹਾਰ

*-ਸ. ਕਿਰਪਾਲ ਸਿੰਘ**

ਮਹਾਰਾਜਾ ਰਣਜੀਤ ਸਿੰਘ ਨੇ ਸੰਨ ੧੮੩੪ ਈ. ਵਿਚ ਪਿਸ਼ਾਵਰ ਨੂੰ ਮੁਕੰਮਲ ਤੌਰ 'ਤੇ ਖਾਲਸਾ ਰਾਜ ਨਾਲ ਮਿਲਾ ਕੇ ਅਫ਼ਗਾਨਿਸਤਾਨ ਦੇ ਪਖਤੂਨ ਕਬਾਇਲੀ ਇਲਾਕੇ ਦੱਰਾ ਖੈਬਰ ਅਤੇ ਆਸ-ਪਾਸ ਦੀਆਂ ਪਹਾੜੀ ਵਾਦੀਆਂ 'ਤੇ ਕਬਜ਼ਾ ਕਰ ਲਿਆ ਸੀ। ਸਰਦਾਰ ਹਰੀ ਸਿੰਘ ਨਲਵਾ ਨੂੰ ਉਸ ਦਾ ਗਵਰਨਰ ਬਣਾ ਦਿੱਤਾ ਗਿਆ। ਇਸ ਤਰ੍ਹਾਂ ਇਸ ਖਿੱਤੇ ਵੱਲੋਂ ਹਿੰਦੁਸਤਾਨ ਉੱਪਰ ਮੁਸਲਿਮ ਲੁਟੇਰਿਆਂ ਦੁਆਰਾ ਕੀਤੇ ਜਾਂਦੇ ਹਮਲਿਆਂ ਨੂੰ ਸਦੀਵੀ ਰੋਕ ਦਿੱਤਾ ਗਿਆ ਸੀ। ਜੇਕਰ ਮਹਾਰਾਜਾ ਰਣਜੀਤ ਸਿੰਘ ਚਾਹੁੰਦੇ ਤਾਂ ਸਾਰੇ ਅਫ਼ਗਾਨਿਸਤਾਨ ਨੂੰ ਖਾਲਸਾ ਰਾਜ ਵਿਚ ਮਿਲਾ ਸਕਦੇ ਸੀ ਪਰ ਉਨ੍ਹਾਂ ਨੇ ਅਜਿਹਾ ਨਹੀਂ ਕੀਤਾ।

ਇਸਦਾ ਮੁੱਖ ਕਾਰਨ ਅਫ਼ਗਾਨਿਸਤਾਨ ਦੀ ਭੂਗੋਲਿਕ ਸਥਿਤੀ ਅਤੇ ਸਥਾਨਕ ਕਬਾਈਲੀ ਅਤੇ ਧਾਰਮਿਕ ਰੂੜੀਵਾਦੀ ਤਾਕਤਾਂ ਦਰਮਿਆਨ ਸਦੀਆਂ ਤੋਂ ਚਲਦੇ ਆ ਰਹੇ ਖੂੰਖਾਰ ਲੜਾਈ ਝਗੜੇ ਸਨ। ਇਹ ਖਿੱਤਾ ਹਮੇਸ਼ਾ ਕੱਟੜ ਮੁਸਲਿਮ ਰੂੜੀਵਾਦ ਅਤੇ ਇਸਦੇ ਆਸ-ਪਾਸ ਸਥਿਤ ਦੇਸ਼ਾਂ ਦੀਆਂ ਰਾਜਨੀਤਿਕ ਚਾਲਾਂ ਅਤੇ ਫ਼ੌਜੀ ਦਖ਼ਲ-ਅੰਦਾਜ਼ੀ ਦਾ ਸ਼ਿਕਾਰ ਰਿਹਾ ਹੈ। ਇਸ ਤਰ੍ਹਾਂ ਅਫ਼ਗਾਨਿਸਤਾਨ ਉੱਪਰ ਕਿਸੇ ਬਾਹਰੀ ਰਾਜਨੀਤਿਕ ਤਾਕਤ ਦੁਆਰਾ ਜ਼ੋਰ-ਜ਼ਬਰਦਸਤੀ ਲਾਗੂ ਕੀਤੀ ਗਈ ਕੋਈ ਵੀ ਧਾਰਮਿਕ ਜਾਂ ਸਿਆਸੀ ਪਾਬੰਦੀ ਜ਼ਿਆਦਾ ਦੇਰ ਤਕ ਟਿਕ ਨਹੀਂ ਸਕੀ ਅਤੇ ਉਸਦਾ ਅੰਤ ਭਾਰੀ ਖੂਨ ਖਰਾਬੇ ਨਾਲ ਹੋਇਆ। ਬੀਤੇ ਸਮਿਆਂ ਵਿਚ ਰੂਸ ਅਤੇ ਅਮਰੀਕਾ ਵਰਗੀਆਂ ਵੱਡੀਆਂ ਫੌਜੀ ਤਾਕਤਾਂ ਨੂੰ ਵੀ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਕਰਵਾ ਕੇ ਵਾਪਸ ਮੁੜਨਾ ਪਿਆ ਸੀ। ਅੱਜ ਤੋਂ ਤਕਰੀਬਨ ੧੭੫ ਸਾਲ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਦੇ ਰਾਜ ਕਾਲ ਸਮੇਂ ਬਰਤਾਨੀਆਂ (ਅੰਗਰੇਜ਼ਾਂ) ਨੂੰ ਅਫ਼ਗਾਨਿਸਤਾਨ ਵਿਚ ਇਕ ਅਤਿ ਸ਼ਰਮਨਾਕ ਹਾਰ ਦਾ ਸਾਹਮਣਾ ਕਰਨਾ ਪਿਆ ਸੀ, ਜਿਸਦਾ ਜ਼ਿਕਰ ਅੰਗਰੇਜ਼ ਇਤਿਹਾਸਕਾਰਾਂ ਵੱਲ ਘੱਟ ਹੀ ਕੀਤਾ ਗਿਆ ਹੈ।

ਉਨ੍ਹੀਵੀਂ ਸਦੀ ਦੇ ਪਹਿਲੇ ਤਿੰਨ ਦਹਾਕਿਆਂ ਤਕ ਅੰਗਰੇਜ਼ੀ ਸਾਮਰਾਜ ਨੇ

---

**ਸਾਬਕਾ ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ,ਸ੍ਰੀ ਅੰਮ੍ਰਿਤਸਰ। ਮੋ: ੯੧੯੮੫੫੦-੩੫੩੫੫*

ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਹੇਠਲੇ ਖਿੱਤੇ ਨੂੰ ਛੱਡ ਕੇ ਬਾਕੀ ਸਾਰੇ ਭਾਰਤ ਉੱਪਰ ਆਪਣਾ ਅਧਿਕਾਰ ਜਮਾ ਲਿਆ ਸੀ ਅਤੇ ਹੁਣ ਇਹ ਅਫ਼ਗਾਨਿਸਤਾਨ ਉੱਪਰ ਕਬਜ਼ਾ ਕਰਨ ਦੀਆਂ ਸਕੀਮਾਂ ਘੜ ਰਿਹਾ ਸੀ। ਅੰਗਰੇਜ਼ ਮਹਾਰਾਜਾ ਰਣਜੀਤ ਸਿੰਘ ਦੇ ਕਬਜ਼ੇ ਹੇਠਲੇ ਖਿੱਤੇ ਨੂੰ ਹਿੰਦੁਸਤਾਨ ਅਤੇ ਅਫ਼ਗਾਨਿਸਤਾਨ ਦਰਮਿਆਨ ਇਕ *(ਬੱਫਰ ਸਟੇਟ)* ਸਟੇਟ ਦਾ ਦਰਜਾ ਦਿੰਦੇ ਸਨ ਅਤੇ ਉਹ ਬਹੁਤ ਚਿਰ ਪਹਿਲਾਂ ਹੀ ਇਸ ਇਲਾਕੇ ਨੂੰ ਅੰਦਰਖਾਤੇ ਆਪਣੇ ਸਾਮਾਰਾਜ ਦਾ ਅਣਐਲਾਨਿਆ ਹਿੱਸਾ ਸਮਝੀ ਬੈਠੇ ਸਨ। ਉਹ ਸਿੰਧ ਦਰਿਆ, ਇਸ ਦੇ ਆਲੇ-ਦੁਆਲੇ ਦੇ ਇਲਾਕੇ ਅਤੇ ਅਫ਼ਗਾਨਿਸਤਾਨ ਨੂੰ ਆਪਣੇ ਵਪਾਰਕ ਅਤੇ ਰਾਜਨੀਤਿਕ ਹਿਤਾਂ ਵਾਸਤੇ ਬਹੁਤ ਅਹਿਮ ਸਮਝਦੇ ਸਨ।

ਸੰਨ ੧੯੩੦-੩੩ ਈ. ਦੇ ਆਸਪਾਸ ਰੂਸ ਨੇ ਪਰਸ਼ੀਆ ਈਰਾਨ ਅਤੇ ਤੁਰਕਿਸਤਾਨ ਉੱਪਰ ਕਬਜ਼ਾ ਕਰ ਲਿਆ ਸੀ। ਹੁਣ ਉਸ ਦਾ ਅਸਲ ਨਿਸ਼ਾਨਾ ਅਫ਼ਗਾਨਿਸਤਾਨ ਸੀ, ਜਿਸ ਤਹਿਤ ਉਸ ਨੇ ਅਫ਼ਗਾਨਿਸਤਾਨ ਦੇ ਖੁਰਾਸਾਨ ਉੱਪਰ ਕਬਜ਼ਾ ਕਰ ਲਿਆ ਅਤੇ ਹੈਰਾਤ ਉੱਪਰ ਹਮਲਾ ਕਰ ਦਿੱਤਾ। ਪਰ ਅਫ਼ਗਾਨੀਆਂ ਨੇ ਉਦੋਂ ਉਸਨੂੰ ਖਦੇੜ ਦਿੱਤਾ ਸੀ। ਹੁਣ ਅਫ਼ਗਾਨਿਸਤਾਨ ਵੱਲ ਰੂਸ ਦੇ ਵੱਧਦੇ ਰਾਜਨੀਤਿਕ ਪ੍ਰਭਾਵ ਨੂੰ ਠੱਲਣ ਵਾਸਤੇ ਅੰਗਰੇਜ਼ਾਂ ਨੇ ਆਪਣੇ ਇਕ ਸਫੀਰ ਮਿਸਟਰ ਬਰਨਜ਼ ਨੂੰ ਸਰਗਰਮ ਕੀਤਾ। ਉਹ ਅੰਗਰੇਜ਼ਾਂ ਵੱਲੋਂ ਸਿੰਧ ਦੇ ਅਮੀਰਾਂ ਨੂੰ ਮਿਲਿਆ ਉਸਨੇ ਮਹਾਰਾਜਾ ਰਣਜੀਤ ਸਿੰਘ ਨਾਲ ਵੀ ਮੁਲਾਕਾਤ ਕੀਤੀ ਅਤੇ ਲੁਧਿਆਣੇ ਜਾ ਕੇ ਅਫ਼ਗਾਨਿਸਤਾਨ ਦੇ ਜਲਾਵਤਨ ਸਾਬਕਾ ਹਾਕਮ ਸ਼ਾਹ ਸ਼ੁਜਾਹ ਨੂੰ ਮਿਲਿਆ ਅਤੇ ਦੋਸਤ ਮੁਹੰਮਦ ਨੂੰ ਗੱਦੀ ਤੋਂ ਲਾਹ ਕੇ ਉਸ ਨੂੰ ਅਫ਼ਗਾਨਿਸਤਾਨ ਦਾ ਦੁਬਾਰਾ ਹਾਕਮ ਬਣਾਉਣ ਦਾ ਝਾਂਸਾ ਵੀ ਦਿੱਤਾ ਤਾਂ ਕਿ ਈਸਟ ਇੰਡੀਆ ਕੰਪਨੀ ਦਾ ਮਾਲ ਹਿੰਦੁਸਤਾਨ ਵੱਲੋਂ ਵਾਇਆ ਅਫ਼ਗਾਨਿਸਤਾਨ ਹੁੰਦਾ ਹੋਇਆ ਜ਼ਮੀਨੀ ਰਸਤੇ ਯੂਰਪ ਦੀਆਂ ਮੰਡੀਆਂ ਤਕ ਨਿਰਵਿਘਨ ਆ ਜਾ ਸਕੇ। ਇਧਰ ਅਫ਼ਗਾਨਿਸਤਾਨ ਦੇ ਕਬਾਇਲੀਆਂ ਨੇ ਦੋਸਤ ਮੁਹੰਮਦ ਖਾਨ ਨੂੰ 'ਅਮੀਰ ਅਲ ਮੋਮਿਨ ਘੋਸ਼ਿਤ ਕਰਵਾ ਦਿੱਤਾ, ਜਿਸ ਨੇ ਅਫ਼ਗਾਨ ਕੌਮ ਨੂੰ ਇਕ ਸੂਤਰ ਵਿਚ ਪਰੋ ਦਿੱਤਾ ਸੀ। ਇਧਰ ਆਪਣੇ ਵਪਾਰਕ ਨਿਸ਼ਾਨੇ ਦੀ ਪੂਰਤੀ ਲਈ ਅੰਗਰੇਜ਼ਾਂ ਨੇ ਪਹਿਲਾਂ ਦੋਸਤ ਮੁਹੰਮਦ ਖਾਨ ਨਾਲ ਗੱਲਬਾਤ ਸ਼ੁਰੂ ਕੀਤੀ। ਇਸਦੇ ਜਵਾਬ ਵਿਚ ਦੋਸਤ ਮੁਹੰਮਦ ਖਾਨ ਨੇ ਅੰਗਰੇਜ਼ਾਂ ਰਾਹੀਂ ਮਹਾਰਾਜਾ ਰਣਜੀਤ ਸਿੰਘ ਪਾਸੋਂ ਪਿਸ਼ਾਵਰ ਵਾਪਸ ਮੰਗਿਆ। ਇਸ ਮੰਗ ਉੱਤੇ ਨਾਂਹ ਹੋਣ 'ਤੇ ਦੋਸਤ ਮੁਹੰਮਦ ਖਾਨ ਨੇ ਰੂਸ ਨਾਲ ਗੱਠਜੋੜ ਕਰਨ ਦੀਆਂ ਕੋਸ਼ਿਸ਼ਾਂ ਸ਼ੁਰੂ ਕਰ ਦਿੱਤੀਆਂ।

ਅਜਿਹੇ ਰਾਜਨੀਤਿਕ ਹਾਲਾਤਾਂ ਦੇ ਚਲਦਿਆਂ ਅੰਗਰੇਜ਼ਾਂ ਨੇ ਅਫ਼ਗਾਨਿਸਤਾਨ ਦੇ ਸਾਬਕਾ ਹਾਕਮ ਸ਼ਾਹ ਸ਼ੁਜਾਹ ਨੂੰ ਮੋਹਰੇ ਦੇ ਤੌਰ 'ਤੇ ਵਰਤਣ ਦੀ ਚਾਲ ਖੇਡੀ। ਇਸ

ਸੰਬੰਧ ਵਿਚ ਮਈ ੧੮੩੮ ਈ. ਵਿਚ ਈਸਟ ਇੰਡੀਆ ਕੰਪਨੀ ਵੱਲੋਂ ਆਪਣੇ ਇਕ ਆਹਲਾ ਅਧਿਕਾਰੀ ਮੈਕਾਨਾਟਨ ਨੂੰ ਇਕ ਸੰਧੀ ਦੇ ਖਰੜੇ ਨੂੰ ਦੇ ਕੇ ਲਾਹੌਰ ਭੇਜਿਆ ਗਿਆ, ਪਰ ਮਹਾਰਾਜਾ ਰਣਜੀਤ ਸਿੰਘ ਇਸ ਖਰੜੇ ਉੱਤੇ ਦਸਤਖ਼ਤ ਕਰਨ ਲਈ ਰਾਜ਼ੀ ਨਾ ਹੋਏ। ਅਖੀਰ ਪ੍ਰਸਾਵਿਤ ਸੰਧੀ ਦੀਆਂ ਕੁਝ ਸ਼ਰਤਾਂ ਮਹਾਰਾਜਾ ਰਣਜੀਤ ਸਿੰਘ ਦੀ ਇੱਛਾ ਅਨੁਸਾਰ ਬਦਲੀਆਂ ਗਈਆਂ ਤਾਂ ੨੬ ਜੂਨ, ੧੮੩੮ ਈ. ਨੂੰ ਮਹਾਰਾਜੇ ਨੇ ਉਸ ਉੱਪਰ ਦਸਤਖ਼ਤ ਕਰ ਦਿੱਤੇ। ਇਤਿਹਾਸ ਵਿਚ ਇਹ ਸੰਧੀ ਤ੍ਰੈ ਪਾਰਟੀ ਸੰਧੀ ਦੇ ਨਾਮ ਨਾਲ ਜਾਣੀ ਜਾਂਦੀ ਹੈ। ਇਸ ਸੰਧੀ ਦੀ ਇਕ ਮੱਦ ਜਿਸ ਉੱਪਰ ਮਹਾਰਾਜਾ ਰਣਜੀਤ ਸਿੰਘ ਨੇ ਦਸਤਖ਼ਤ ਨਹੀਂ ਕੀਤੇ ਸਨ ਉਹ ਇਹ ਸੀ ਕਿ ਅਫ਼ਗਾਨਿਸਤਾਨ ਉੱਪਰ ਹਮਲੇ ਸਮੇਂ ਅੰਗਰੇਜ਼ੀ ਫ਼ੌਜਾਂ ਪੰਜਾਬ ਵਿੱਚੋਂ ਲੰਘਣਗੀਆਂ। ਸੰਧੀ ਦੀਆਂ ਦੂਸਰੀਆਂ ਉਹ ਸਾਰੀਆਂ ਸ਼ਰਤਾਂ ਜਿਨ੍ਹਾਂ ਉੱਪਰ ਅੰਗਰੇਜ਼ਾਂ ਅਤੇ ਮਹਾਰਾਜੇ ਦਰਮਿਆਨ ਸਹਿਮਤੀ ਉਪਰ ਦਸਤਖ਼ਤ ਹੋਏ ਉਹ ਇਹ ਸਨ : (ੳ) ਸ਼ਾਹ ਸ਼ੁਜਾਹ ਅਗਰ ਕਾਬਲ ਦਾ ਹਾਕਮ ਬਣ ਗਿਆ ਤਾਂ ਉਸ ਦੇ ਉੱਤਰ-ਅਧਿਕਾਰੀਆਂ ਦਾ ਦਰਿਆ ਸਿੰਧ ਅਤੇ ਇਸ ਦੇ ਦੋਹਾਂ ਪਾਸਿਆਂ ਦੇ ਇਲਾਕਿਆਂ ਅਤੇ ਪਿਸ਼ਾਵਰ ਉੱਪਰ ਕੋਈ ਅਧਿਕਾਰ ਨਹੀਂ ਹੋਵੇਗਾ, (ਅ) ਸ਼ਾਹ ਸ਼ੁਜਾਹ ਸਿੰਧ ਇਲਾਕੇ ਨਾਲ ਸੰਬੰਧਿਤ ਉਨ੍ਹਾਂ ਸਾਰਿਆਂ ਫੈਸਲਿਆਂ ਦਾ ਪਾਬੰਦ ਹੋਵੇਗਾ ਜੋ ਪਹਿਲਾਂ ਹੀ ਅੰਗਰੇਜ਼ਾਂ ਅਤੇ ਮਹਾਰਾਜਾ ਰਣਜੀਤ ਸਿੰਘ ਦਰਮਿਆਨ ਹੋ ਚੁੱਕੇ ਹਨ, (ੲ) ਸੰਧੀ ਉੱਪਰ ਦਸਤਖ਼ਤ ਕਰਨ ਵਾਲੀਆਂ ਤਿੰਨੇ ਤਾਕਤਾਂ ਦਾ ਦਰਜਾ ਬਰਾਬਰੀ ਵਾਲਾ ਮੰਨਿਆ ਜਾਵੇਗਾ, (ਸ) ਅੰਦਰੂਨੀ ਅਤੇ ਬਾਹਰੀ ਹਮਲਿਆਂ ਸਮੇਂ ਇਕ ਦੂਜੇ ਦੀ ਸਹਾਇਤਾ ਕਰਨੀ ਹੋਵੇਗੀ, (ਹ) ਮਹਾਰਾਜੇ ਨੂੰ ਜੰਗ ਸਮੇਂ ਪੰਜ ਹਜ਼ਾਰ ਸੈਨਾਵਾਂ ਮੁਹੱਈਆ ਕਰਨ ਬਦਲੇ ਪੰਜਾਹ ਹਜ਼ਾਰ ਰੁਪਇਆ ਅਦਾ ਕਰਨ ਦਾ ਵਾਅਦਾ, (ਕ) ਸ਼ਾਹ ਸ਼ੁਜਾਹ ਭਵਿੱਖ ਵਿਚ ਹੈਰਾਤ ਉੱਪਰ ਹਮਲਾ ਨਹੀਂ ਕਰੇਗਾ ਅਤੇ (ਖ) ਉਹ ਅੰਗਰੇਜ਼ਾਂ ਅਤੇ ਮਹਾਰਾਜਾ ਰਣਜੀਤ ਸਿੰਘ ਨਾਲ ਸਲਾਹ ਮਸ਼ਵਰਾ ਕਰਨ ਤੋਂ ਬਗੈਰ ਕਿਸੇ ਹੋਰ ਮੁਲਕ ਨਾਲ ਕੋਈ ਸੰਬੰਧ ਸਥਾਪਿਤ ਨਹੀਂ ਕਰੇਗਾ। ਫਿਰ ਵੀ ਇਸ ਸੰਧੀ ਉੱਪਰ ਦਸਤਖ਼ਤ ਕਰਨ ਤੋਂ ਪਹਿਲਾਂ ਮਹਾਰਾਜਾ ਰਣਜੀਤ ਸਿੰਘ ਨੇ ਅੰਗਰੇਜ਼ਾਂ ਨੂੰ ਅਫ਼ਗਾਨਿਸਤਾਨ ਵਿਚ ਕਿਸੇ ਸਿੱਧੀ ਦਖਲ-ਅੰਦਾਜ਼ੀ ਤੋਂ ਖ਼ਬਰਦਾਰ ਕਰ ਦਿੱਤਾ ਸੀ ਅਤੇ ਕਿਹਾ ਸੀ ਕਿ ਅਗਰ ਕਿਤੇ ਸ਼ਾਹ ਸ਼ੁਜਾਹ ਅੰਗਰੇਜ਼ਾਂ ਦੀ ਮਦਦ ਨਾਲ ਕਾਬਲ ਦਾ ਹਾਕਮ ਬਣ ਵੀ ਗਿਆ ਤਾਂ ਉਹ ਉੱਥੇ ਬਹੁਤਾ ਚਿਰ ਟਿਕ ਨਹੀਂ ਸਕੇਗਾ ਅਤੇ ਅੰਗਰੇਜ਼ਾਂ ਵਾਸਤੇ ਅਫ਼ਗਾਨਿਸਤਾਨ ਵਿਚ ਫ਼ੌਜੀ ਅਤੇ ਰਾਜਨੀਤਿਕ ਕਾਰਵਾਈ ਬਹੁਤ ਘਾਤਕ ਸਿੱਧ ਹੋਵੇਗੀ, ਪਰ ਅੰਗਰੇਜ਼ਾਂ ਨੇ ਆਪਣੀ ਆਧੁਨਿਕ ਫ਼ੌਜੀ ਤਾਕਤ ਅਤੇ ਵਾਪਾਰ ਦੀ ਕੂਟਨੀਤੀ ਦੇ ਚਲਦਿਆਂ ਮਹਾਰਾਜੇ ਦੀ ਇਸ ਚਿਤਾਵਨੀ ਵੱਲ ਕੋਈ ਵਿਸ਼ੇਸ਼ ਧਿਆਨ ਨਾ ਦਿੱਤਾ ਅਤੇ ਅਫ਼ਗਾਨਿਸਤਾਨ ਉੱਪਰ ਹਮਲਾ ਕਰਨ ਦੀ

ਯੋਜਨਾ ਨੂੰ ਅਮਲੀ ਰੂਪ ਦੇਣ ਵਿਚ ਰੁੱਝ ਗਏ।

ਇਸ ਸੰਧੀ ਤੋਂ ਬਾਅਦ ਮਹਾਰਾਜਾ ਰਣਜੀਤ ਸਿੰਘ ਦੀ ਸਿਹਤ ਦਿਨ-ਬ-ਦਿਨ ਹੋਰ ਵਿਗੜਨ ਲੱਗੀ। ਇਸ ਹਾਲਤ ਵਿਚ ਬਾਹਰੀ ਰਾਜਨੀਤਿਕ ਅਤੇ ਅੰਦਰੂਨੀ ਰਾਜ ਪ੍ਰਬੰਧ ਦੇ ਮਾਮਲੇ ਫਕੀਰ ਅਜ਼ੀਜ਼ੁਦੀਨ ਨੂੰ ਦੇ ਦਿੱਤੇ ਗਏ ਸਨ। ਅੰਗਰੇਜ਼ੀ ਫ਼ੌਜਾਂ ਦੇ ਚਲਾਕ ਫ਼ੌਜੀ ਅਫ਼ਸਰ ਸਿੱਖ ਫ਼ੌਜਾਂ ਨੂੰ ਅੱਗੇ ਲਾ ਕੇ ਅਤੇ ਆਪ ਪਿੱਛੇ ਰਹਿ ਕੇ ਕੋਈ ਕਾਰਵਾਈ ਕਰਨਾ ਪਸੰਦ ਕਰਦੇ ਸਨ। ਸਿੱਖ ਫ਼ੌਜ ਦੇ ਜਰਨੈਲ, ਅਫ਼ਗਾਨਿਸਤਾਨ ਵਿਚ ਕਿਸੇ ਵੀ ਤਰ੍ਹਾਂ ਦੀ ਸਿੱਧੀ ਦਖਲ-ਅੰਦਾਜ਼ੀ ਦੇ ਹੱਕ ਵਿਚ ਨਹੀਂ ਸਨ। ਇਨ੍ਹਾਂ ਹਾਲਤਾਂ ਵਿਚ ਸਿੱਖ ਫ਼ੌਜਾਂ ਦਰਿਆ ਖੈਬਰ ਪਾਰ ਕਰ ਕੇ ਜਲਾਲਾਬਾਦ ਜਾ ਕੇ ਅੰਗਰੇਜ਼ੀ ਫੌਜਾਂ ਦੇ ਇੰਤਜ਼ਾਰ ਲਈ ਰੁਕ ਗਈਆਂ। ਰਸਤੇ ਵਿਚ ਉਨ੍ਹਾਂ ਦਾ ਮੁਕਾਬਲਾ ਕਿਸੇ ਕਬਾਇਲੀ ਦਸਤੇ ਨੇ ਨਹੀਂ ਕੀਤਾ। ਇਧਰ ਅੰਗਰੇਜ਼ੀ ਫ਼ੌਜਾਂ ਨੂੰ ਪੰਜਾਬ ਦੇ ਰਸਤਿਓਂ ਲੰਘਣ ਦੀ ਮਨਾਹੀ ਕਰਕੇ ਉਨ੍ਹਾਂ ਸਿੰਧ ਦਰਿਆ ਪਾਰ ਕੀਤਾ ਅਤੇ ਬਹਾਵਲਪੁਰ ਦੇ ਰਸਤੇ ਬੁਲਾਨ ਦੇ ਦੱਰੇ ਨੂੰ ਪਾਰ ਕਰਦੀਆਂ ਮਾਰਚ ੧੮੩੯ ਈ. ਵਿਚ ਬਲੋਚਿਸਤਾਨ ਵਿਚ ਦਾਖ਼ਲ ਹੋ ਗਈਆਂ। ਅੰਗਰੇਜ਼ੀ ਫ਼ੌਜਾਂ ਦੀ ਭਾਰੀ ਆਮਦ ਨਾਲ ਉੱਥੋਂ ਦੇ ਖਿਲਾਤ ਇਲਾਕੇ ਦੀਆਂ ਫਸਲਾਂ ਤਬਾਹ ਹੋ ਗਈਆਂ। ਅੰਗਰੇਜ਼ ਇਤਿਹਾਸਕਾਰ ਬਰਨਜ਼ ਲਿਖਦਾ ਹੈ ਕਿ ਉੱਥੋਂ ਦੇ ਲੋਕ ਦਾਣੇ-ਦਾਣੇ ਤੋਂ ਤਰਸਦੇ ਜੰਗਲੀ ਘਾਹ ਬੂਟੀਆਂ ਖਾਣ ਲੱਗੇ ਸਨ। ਇਨ੍ਹਾਂ ਹਾਲਾਤਾਂ ਦੇ ਚਲਦਿਆਂ ਮਹਾਰਾਜਾ ਰਣਜੀਤ ਸਿੰਘ ੨੭ ਜੂਨ, ੧੮੩੯ ਈ. ਨੂੰ ਲਾਹੌਰ ਵਿਚ ਅਕਾਲ ਚਲਾਣਾ ਕਰ ਗਿਆ ਸੀ।

ਅੰਗਰੇਜ਼ੀ ਫ਼ੌਜਾਂ ਨੇ ਪਹਿਲੇ ਹੀ ਹਮਲੇ ਵਿਚ ਕੰਧਾਰ ਉੱਪਰ ਕਬਜ਼ਾ ਕਰ ਲਿਆ ਅਤੇ ਇਸ ਤੋਂ ਬਾਅਦ ਗ਼ਜ਼ਨੀ ਅਤੇ ਅਫ਼ਗਾਨਿਸਤਾਨ ਦੀ ਰਾਜਧਾਨੀ ਕਾਬੁਲ ਉੱਪਰ ਅਗਸਤ ੧੮੪੦ ਈ. ਵਿਚ ਹਮਲਾ ਕਰ ਦਿੱਤਾ। ਕਾਬਲ ਦਾ ਹਾਕਮ ਦੋਸਤ ਮੁਹੰਮਦ ਅੰਗਰੇਜ਼ਾਂ ਦੀ ਫ਼ੌਜੀ ਕਾਰਵਾਈ ਅੱਗੇ ਟਿਕ ਨਾ ਸਕਿਆ ਅਤੇ ਹਜ਼ਾਰਾਂ ਸਾਥੀਆਂ ਸਮੇਤ ਫੜਿਆ ਗਿਆ। ਸ਼ਾਹ ਸੁਜਾਹ ਨੇ ਜਿੱਤ ਤੋਂ ਬਾਅਦ ਬੰਦੀ ਬਣਾਏ ਪੰਜਾਹ ਹਜ਼ਾਰ ਗਾਜ਼ੀਆਂ ਨੂੰ ਕਤਲ ਕਰ ਦਿੱਤਾ। ਕਾਬਲ ਵਿਚ ਇਤਨਾ ਵੱਡਾ ਖ਼ੂਨ-ਖਰਾਬਾ ਪਹਿਲੇ ਕਦੇ ਵੀ ਨਹੀਂ ਹੋਇਆ ਸੀ। ਇਸ ਘਿਣਾਉਣੇ ਕਾਰੇ ਤੋਂ ਬਾਅਦ ਕਾਬਲ ਦੇ ਲੋਕ ਉਸਨੂੰ ਕਾਫਰ ਕਹਿਣ ਲੱਗੇ, ਕਿਉਂਕਿ ਉਸਨੇ 'ਗ਼ੈਰ ਮੁਸਲਮਾਨਾਂ' ਦੀ ਸਹਾਇਤਾ ਨਾਲ 'ਮੋਮਨਾਂ' ਦਾ ਖ਼ੂਨ-ਖਰਾਬਾ ਕਰ ਕੇ ਤਖਤ ਹਾਸਿਲ ਕੀਤਾ ਸੀ। ਇਸ ਜਿੱਤ ਤੋਂ ਬਾਅਦ ਜਦੋਂ ਸ਼ਾਹ ਸ਼ੁਜਾਹ ਤਖ਼ਤ ਉੱਤੇ ਬੈਠਾ ਉਦੋਂ ਉਸਨੂੰ ਕਿਸੇ ਵੀ ਨਾਮਵਰ ਅਫ਼ਗਾਨੀ ਸ਼ਖਸੀਅਤ ਨੇ ਮੁਬਾਰਕਬਾਦ ਨਹੀਂ ਦਿੱਤੀ। ਇਨ੍ਹਾਂ ਹਾਲਾਤਾਂ ਨੂੰ ਅੱਖੀਂ ਵੇਖਣ ਵਾਲੇ ਇਕ ਅੰਗਰੇਜ਼ ਇਤਿਹਾਸਕਾਰ ਨੇ ਲਿਖਿਆ ਹੈ ਕਿ ਜਦੋਂ ਸ਼ਾਹ ਸ਼ੁਜਾਹ ਕਾਬਲ ਵਿਚ ਦਾਖ਼ਲ ਹੋਇਆ ਉਦੋਂ ਇੰਜ ਲੱਗਦਾ ਸੀ ਕਿ ਜਿਵੇਂ ਉਹ ਕਿਸੇ ਮੁਰਦੇ ਦੀ ਅਰਥੀ ਨਾਲ ਕਬਰਿਸਤਾਨ ਵੱਲ ਤੁਰਿਆ ਜਾ ਰਿਹਾ ਹੋਵੇ। ਜੰਗ ਤੋਂ

ਬਾਅਦ ਅਫ਼ਗਾਨਿਸਤਾਨ ਵਿਚ ਉੱਪਰੋਂ ਤਾਂ ਸ਼ਾਂਤੀ ਨਜ਼ਰ ਆਉਣ ਲੱਗੀ, ਪਰ ਅਫ਼ਗਾਨ ਲੋਕਾਂ ਦੇ ਦਿਲਾਂ ਅੰਦਰ ਅੰਗਰੇਜ਼ਾਂ ਅਤੇ ਸ਼ਾਹ ਸੁਜਾਹ ਦੇ ਖ਼ਿਲਾਫ ਬਦਲੇ ਦੇ ਭਾਂਬੜ ਮੱਚਣ ਲੱਗੇ ਅਤੇ ਉਹ ਵਿਦੇਸ਼ੀ ਗ਼ੁਲਾਮੀ ਵਿਰੁੱਧ ਲਾਮਬੰਦ ਹੋਣ ਲੱਗ ਪਏ। ਅੰਗਰੇਜ਼ਾਂ ਨੇ ਕਾਬਲ ਸ਼ਹਿਰ ਅਤੇ ਉਸਦੇ ਆਲੇ-ਦੁਆਲੇ ਦੇ ਇਲਾਕੇ ਦੀ ਹਿਫ਼ਾਜ਼ਤ ਲਈ ਪ੍ਰਸ਼ਾਸਨ ਦੀ ਵਾਗਡੋਰ ਇਕ ਬੁੱਢੇ ਅੰਗਰੇਜ਼ ਅਫ਼ਸਰ ਮਿਸਟਰ ਐਫਿਨਸਟੋਨ ਦੇ ਹੱਥ ਦੇ ਦਿੱਤੀ ਹੋਈ ਸੀ।

ਨਵੰਬਰ, ੧੯੪੦ ਈ. ਵਿਚ ਕਾਬੁਲ ਸ਼ਹਿਰ ਅੰਦਰ ਇਕ ਭਾਰੀ ਕੌਮੀ ਬਗ਼ਾਵਤ ਭੜਕ ਪਈ। ਸਾਰੀ ਅਫ਼ਗਾਨ ਕੌਮ ਨੇ ਅੰਗਰੇਜ਼ਾਂ ਦੀ ਗ਼ੁਲਾਮੀ ਤੋਂ ਨਿਜਾਤ ਪਾਉਣ ਲਈ ਹਥਿਆਰਬੰਦ ਸੰਘਰਸ਼ ਸ਼ੁਰੂ ਕਰ ਦਿੱਤਾ। ਅਫ਼ਗਾਨ ਗੁਰੀਲੇ ਆਪਣੇ ਮੁਲਕ ਦੇ ਚੱਪੇ-ਚੱਪੇ ਵਿਚ ਰਵਾਇਤੀ ਹਥਿਆਰਾਂ ਨਾਲ ਲੈਸ ਹੋ ਕੇ ਅੰਗਰੇਜ਼ੀ ਫ਼ੌਜੀ ਛਾਉਣੀਆਂ ਉੱਪਰ ਜ਼ੋਰਦਾਰ ਹਮਲੇ ਕਰਨ ਲੱਗੇ। ਇਕ ਸਾਹਸ ਭਰੇ ਆਤਮਘਾਤੀ ਹਮਲੇ ਵਿਚ ਅਫ਼ਗਾਨ ਗੁਰੀਲਿਆਂ ਨੇ ਇਕ ਉੱਚ ਅੰਗਰੇਜ਼ ਅਫ਼ਸਰ ਮਿਸਟਰ ਬਰਨਜ਼ ਨੂੰ ਉਸ ਦੇ ਘਰ ਵਿਚ ਵੜ ਕੇ ਪਰਵਾਰ ਸਮੇਤ ਹਲਾਕ ਕਰ ਦਿੱਤਾ। ਇਸ ਘਟਨਾ ਤੋਂ ਤਕਰੀਬਨ ਇਕ ਮਹੀਨੇ ਬਾਅਦ ਦੂਸਰੇ ਅੰਗਰੇਜ਼ ਅਫ਼ਸਰ ਮਿਸਟਰ ਮੈਕਨਾਹਟਨ ਨੂੰ ਅਫ਼ਗਾਨ ਲੜਾਕੂਆਂ ਨੇ ਇਕ ਝੜਪ ਦੌਰਾਨ ਮਾਰ ਮੁਕਾਇਆ। ਉਨ੍ਹਾਂ ਨੇ ਅੰਗਰੇਜ਼ੀ ਫ਼ੌਜਾਂ ਦੀ ਆਵਾਜਾਈ ਦੇ ਸਾਰੇ ਰਸਤੇ ਕੱਟ ਦਿੱਤੇ ਅਤੇ ਇਸ ਤਰ੍ਹਾਂ ਅੰਗਰੇਜ਼ੀ ਫ਼ੌਜ ਦਾ ਭਾਰੀ ਜਾਨੀ ਅਤੇ ਮਾਲੀ ਨੁਕਸਾਨ ਹੋਣ ਲੱਗ ਪਿਆ। ਹੁਣ ਅੰਗਰੇਜ਼ਾਂ ਨੂੰ ਹੱਥਾਂ-ਪੈਰਾਂ ਦੀ ਪੈ ਗਈ। ਅੰਤ ਵਿਚ ਅੰਗਰੇਜ਼ ਜਰਨੈਲ ਐਲਫਿਨਸਟੇਨ ਨੂੰ ਅਫ਼ਗਾਨ ਬਾਗੀਆਂ ਦੇ ਲੀਡਰ ਅਕਬਰ ਖਾਨ (ਦੋਸਤ ਮੁਹੰਮਦ ਖਾਂ ਦਾ ਪੁੱਤਰ) ਨਾਲ ਇਕ ਅੱਤ ਸ਼ਰਮਨਾਕ ਸੰਧੀ ਉੱਪਰ ਦਸਤਖ਼ਤ ਕਰਨ ਲਈ ਮਜ਼ਬੂਰ ਹੋਣਾ ਪਿਆ। ਇਸ ਸੰਧੀ ਅਨੁਸਾਰ ਅੰਗਰੇਜ਼ੀ ਫ਼ੌਜਾਂ ਨੂੰ ਅਫ਼ਗਾਨਿਸਤਾਨ ਵਿੱਚੋਂ ਸੁਰੱਖਿਅਤ ਬਾਹਰ ਨਿਕਲਣ ਲਈ ਆਪਣੀਆਂ ਤੀਵੀਆਂ ਅਕਬਰ ਖਾਨ ਪਾਸ ਜ਼ਮਾਨਤ ਦੇ ਤੌਰ ਤੇ ਗਿਰਵੀ ਰੱਖਣੀਆਂ ਪਈਆਂ। ਅੰਗਰੇਜ਼ੀ ਫ਼ੌਜਾਂ ਦੀ ਦੁਰਦਸ਼ਾ ਇੱਥੇ ਹੀ ਖਤਮ ਨਹੀਂ ਹੋਈ। ਜਦੋਂ ੬ ਜਨਵਰੀ, ੧੯੪੨ ਈ. ਵਿਚ ੪੦੦੦ ਅੰਗਰੇਜ਼ ਅਫ਼ਸਰ ਅਤੇ ਉਨ੍ਹਾਂ ਨਾਲ ੧੨,੦੦੦ ਦੀ ਗਿਣਤੀ ਦੇ ਕਰੀਬ ਸਰਕਾਰੀ ਅਮਲੇ ਦੇ ਆਦਮੀਆਂ, ਇਸਤਰੀਆਂ ਅਤੇ ਬੱਚਿਆਂ ਨੇ ਕਾਬੁਲ ਤੋਂ ਜਲਾਲਾਬਾਦ ਵੱਲ ਜਾਂਦਿਆਂ ਹਿੰਦੁਸਤਾਨ ਵੱਲ ਵਾਪਸੀ ਸਫਰ ਸ਼ੁਰੂ ਕੀਤਾ ਤਾਂ ਉਦੋਂ ਸਾਰੇ ਰਸਤੇ ਅਤੇ ਆਸਪਾਸ ਦਾ ਨੀਮ ਪਹਾੜੀ ਅਤੇ ਜੰਗਲੀ ਇਲਾਕਾ ਭਾਰੀ ਬਰਫਬਾਰੀ ਨਾਲ ਰੁਕਿਆ ਹੋਇਆ ਸੀ। ਜਦੋਂ ਇਹ ਕਾਫਲਾ ਪਹਾੜੀ ਅਤੇ ਦੁਰਗਮ ਇਲਾਕੇ ਵਿਚ ਦਾਖ਼ਲ ਹੋਇਆ, ਉਦੋਂ ਅਫ਼ਗਾਨ ਕਬਾਇਲੀ ਲੜਾਕੂਆਂ ਨੇ ਗੁਰੀਲਾ ਹਮਲੇ ਕਰ ਕੇ ਇਸ ਨੂੰ ਤਹਿਸ-ਨਹਿਸ ਕਰ ਦਿੱਤਾ। ਅਫ਼ਗਾਨ ਲੜਾਕੂਆਂ ਨੇ ਅੰਗਰੇਜ਼ੀ ਫ਼ੌਜ ਦੇ ਜਵਾਨਾਂ ਨੂੰ ਘੇਰ-ਘੇਰ ਕੇ

ਮਾਰਿਆ। ਐਸ਼ੋ-ਇਸ਼ਰਤ ਦਾ ਜੀਵਨ ਬਤੀਤ ਕਰਨ ਵਾਲੇ ਅੰਗਰੇਜ਼ੀ ਸੈਨਿਕ ਭੁੱਖੇ ਢਿੱਡ ਅਤੇ ਨੰਗੇ ਬਦਨ ਲੜਨ ਵਾਲੇ ਅਫ਼ਗਾਨ ਲੜਾਕੂਆਂ ਦਾ ਮੁਕਾਬਲਾ ਨਾ ਕਰ ਸਕੇ ਅਤੇ ਇਕ ਹਫਤੇ ਦੀ ਲੜਾਈ ਪਿੱਛੋਂ ਸਿਰਫ ਅੱਠ ਸੌ ਦੇ ਕਰੀਬ ਹੀ ਅੰਗਰੇਜ਼ ਜ਼ਿੰਦਾ ਬਚ ਸਕੇ, ਜਿਨ੍ਹਾਂ ਵਿਚ ਜ਼ਿਆਦਾ ਗਿਣਤੀ ਜ਼ਖਮੀ ਫ਼ੌਜੀਆਂ, ਇਸਤਰੀਆਂ ਅਤੇ ਬੱਚਿਆਂ ਦੀ ਸੀ। ਇਨ੍ਹਾਂ ਬਚੇ-ਖੁਚੇ ਅੰਗਰੇਜ਼ਾਂ ਨੂੰ ਦੁਬਾਰਾ ਫਿਰ ਅਕਬਰ ਖਾਂ ਪਾਸ ਵਾਪਸੀ ਸਫਰ 'ਤੇ ਤੋਰ ਦਿੱਤਾ ਤਾਂ ਕਿ ਇਹ ਜ਼ਿੰਦਾ ਬਚ ਜਾਣ। ਪਰ ਇਹ ਗਧੀ-ਗੇੜ ਵੀ ਅੰਗਰੇਜ਼ਾਂ ਵਾਸਤੇ ਤਬਾਹਕੁੰਨ ਸਾਬਤ ਹੋਇਆ। ਅੰਤ ਇਨ੍ਹਾਂ ਵਿੱਚੋਂ ਸਿਰਫ ਇਕ ਹੀ ਜਿਊਂਦਾ ਬੰਦਾ ੧੩ ਜਨਵਰੀ, ੧੯੪੨ ਈ. ਨੂੰ ਇਕ ਲੰਗੜੀ ਖੱਚਰ 'ਤੇ ਸਵਾਰ ਹੋ ਕੇ ਮੰਗਤੇ ਦੇ ਭੇਖ ਵਿਚ ਜਲਾਲਾਬਾਦ ਤਕ ਪਹੁੰਚਿਆ। ਇਹ ਆਦਮੀ ਅੰਗਰੇਜ਼ੀ ਫ਼ੌਜ ਦਾ ਖੁਸ਼ਨਸੀਬ ਡਾਕਟਰ ਮਿਸਟਰ ਬ੍ਰਾਈਡਨ ਸੀ।

ਇਤਿਹਾਸ ਵਿਚ ਇਸ ਘਟਨਾ ਨੂੰ ਪਹਿਲੀ ਅਫ਼ਗਾਨ-ਅੰਗਰੇਜ਼ ਜੰਗ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਇਸ ਜੰਗ ਵਿਚ ਅੰਗਰੇਜ਼ੀ ਫ਼ੌਜ ਦਾ ਮੁੱਖ ਜਰਨੈਲ ਮਿਸਟਰ ਐਲਫਿਨਸਟੋਨ, ਅੰਗਰੇਜ਼ਾਂ ਦਾ ਪ੍ਰਮੁੱਖ ਰਾਜਨੀਤਿਕ ਦੂਤ ਅਤੇ ਵਿਦੇਸ਼ੀ ਮਾਮਲਿਆਂ ਦਾ ਮਾਹਰ ਸਲਾਹਕਾਰ ਮਿਸਟਰ ਬਰਨਜ਼, ਵੀਹ ਹਜ਼ਾਰ ਅੰਗਰੇਜ਼ੀ ਫ਼ੌਜੀ, ਹਜ਼ਾਰਾਂ ਦੇਸੀ ਸੈਨਿਕ, ਅੰਗਰੇਜ਼ ਅਫ਼ਸਰ, ਇਸਤਰੀਆਂ ਅਤੇ ਬੱਚੇ ਮਾਰੇ ਗਏ। ਇਸ ਮੁਹਿੰਮ ਉੱਤੇ ਈਸਟ ਇੰਡੀਆ ਕੰਪਨੀ (ਅੰਗਰੇਜ਼ਾਂ) ਦੇ ਤਕਰੀਬਨ ਪੰਦਰ੍ਹਾਂ ਕਰੋੜ ਰੁਪਏ ਨਸ਼ਟ ਹੋਏ ਅਤੇ ਬਹੁਤ ਸਾਰਾ ਅਸਲਾ ਬਾਰੂਦ ਅਫ਼ਗਾਨ ਲੜਾਕੂਆਂ ਦੇ ਕਬਜ਼ੇ ਵਿਚ ਗਿਆ। ਇਸ ਤੋਂ ਬਾਅਦ ਅੰਗਰੇਜ਼ਾਂ ਨੇ ਫਿਰ ਕਦੇ ਅਫ਼ਗਾਨਿਸਤਾਨ ਵਿਚ ਸਿੱਧੀ ਦਖ਼ਲਅੰਦਾਜ਼ੀ ਦੀ ਜ਼ੁਰਅਤ ਨਹੀਂ ਕੀਤੀ। ਦੁਨੀਆ ਵਿਚ ਇਸ ਤੋਂ ਪਹਿਲਾਂ ਅੰਗਰੇਜ਼ਾਂ ਦੀ ਇੱਜ਼ਤ-ਆਬਰੂ ਅਤੇ ਤਾਕਤ ਦਾ ਅਜਿਹਾ ਘਾਣ ਕਦੇ ਵੀ ਨਹੀਂ ਹੋਇਆ। ਉਸ ਸਮੇਂ ਜੇਕਰ ਪੜ੍ਹੇ-ਲਿਖੇ, ਚਲਾਕ ਅਤੇ ਤੇਜ਼ ਤਰਾਰ ਬੁੱਧੀ ਰੱਖਣ ਵਾਲੇ ਅੰਗਰੇਜ਼, ਪੰਜਾਬ ਦੇ ਮਹਾਰਾਜਾ ਰਣਜੀਤ ਸਿੰਘ ਦਾ ਕਹਿਣਾ ਮੰਨ ਕੇ ਅਜਿਹਾ ਨਾ ਕਰਦੇ ਤਾਂ ਨਿਰਸੰਦੇਹ ਇੰਨੇ ਵੱਡੇ ਨੁਕਸਾਨ ਅਤੇ ਜ਼ਲਾਲਤ ਤੋਂ ਬਚ ਜਾਂਦੇ।



# ਭਾਈ ਵੀਰ ਸਿੰਘ ਦਾ ਸਾਹਿਤਕ ਪ੍ਰਭਾਵ

*-ਡਾ. ਧਰਮ ਸਿੰਘ**

ਭਾਈ ਵੀਰ ਸਿੰਘ ਨੂੰ ਆਧੁਨਿਕ ਸਾਹਿਤ ਦਾ ਪਿਤਾਮਾ ਮੰਨਿਆ ਜਾਂਦਾ ਹੈ ਅਤੇ ਨਾਲ ਹੀ ਵੱਡ-ਆਕਾਰੀ ਲੇਖਕ ਵੀ। ਵੱਡੇ ਲੇਖਕਾਂ ਦਾ ਇਕ ਮਾਪਦੰਡ ਇਹ ਵੀ ਹੁੰਦਾ ਹੈ ਕਿ ਪਿੱਛਲਕਾਲੀ ਸਹਿਤ ਉੱਪਰ ਉਸ ਦਾ ਵਿਆਪਕ ਪ੍ਰਭਾਵ ਵੀ ਪੈਂਦਾ ਹੈ ਅਤੇ ਭਾਈ ਵੀਰ ਸਿੰਘ ਦਾ ਇਹ ਪ੍ਰਭਾਵ ਲੱਭਦਾ ਹੈ।

ਪ੍ਰੋ. ਪੂਰਨ ਸਿੰਘ ਬਾਰੇ ਅਸੀਂ ਸਾਰੇ ਜਾਣਦੇ ਹਾਂ ਕਿ ਉਹ ਜਜ਼ਬਾਤੀ ਅਤੇ ਮਨ ਦੀਆਂ ਤਰੰਗਾਂ ਵਿਚ ਵਹਿ ਜਾਣ ਵਾਲੇ ਲੇਖਕ ਸਨ। ਜਦ ਉਹ ਭਾਈ ਵੀਰ ਸਿੰਘ ਦੀ ਸੰਗਤ ਵਿਚ ਆਏ ਤਾਂ ਨਾ ਕੇਵਲ ਉਨ੍ਹਾਂ ਅੰਦਰਲਾ ਸਾਹਿਤਕਾਰ ਹੀ ਫੁੱਟ ਨਿਕਲਿਆ, ਸਗੋਂ ਉਨ੍ਹਾਂ ਨੂੰ ਆਪਣੇ ਵਿਰਸੇ ਖਾਸ ਕਰਕੇ ਪੰਜਾਬ ਅਤੇ ਪੰਜਾਬੀਅਤ ਉੱਪਰ ਮਾਣ ਵੀ ਹੋਣ ਲੱਗ ਪਿਆ। ਇਸ ਸਮੁੱਚੀ ਕਾਵਿ ਰਚਨਾ ਵਿਚ ਪੰਜਾਬ ਅਤੇ ਪੰਜਾਬੀਅਤ ਦੇ ਝਲਕਾਰੇ ਥਾਂ-ਥਾਂ ਪਏ ਮਿਲਦੇ ਹਨ। ਗਿਆਨੀ ਮਹਾਂ ਸਿੰਘ ਦੀ ਇਕ ਪੁਸਤਕ 'ਗੁਰਮੁੱਖ ਜੀਵਨ' ਵਿਚ ਇਕ ਗਰੁੱਪ ਫ਼ੋਟੋ ਹੈ ਜਿਸ ਵਿਚ ਪ੍ਰੋ. ਪੂਰਨ ਸਿੰਘ ਜ਼ਮੀਨ ਉੱਪਰ ਉਨ੍ਹਾਂ ਦਾ ਗੋਡਾ ਫੜੀ ਬੈਠੇ ਹੈ। ਇਹ ਤਸਵੀਰ ਪ੍ਰੋ. ਪੂਰਨ ਸਿੰਘ ਦੇ ਮਨ ਵਿਚ ਭਾਈ ਵੀਰ ਸਿੰਘ ਪ੍ਰਤੀ ਜੋ ਸਤਿਕਾਰ ਸੀ, ਉਸ ਦਾ ਪ੍ਰਤੀਕ ਮੰਨਿਆ ਜਾ ਸਕਦਾ ਹੈ।

ਸ. ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਆਪਣੇ ਇਕ ਲੇਖ ਵਿਚ ਇਹ ਦੱਸਿਆ ਹੈ ਕਿ ਦਸਵੀਂ ਪਾਸ ਕਰਨ ਤੋਂ ਬਾਅਦ ਰੁੜਕੀ ਵਿਖੇ ਇੰਜੀਨਿਅਰਿੰਗ ਵਿਚ ਦਾਖ਼ਲੇ ਲਈ ਤਿਆਰੀ ਕਰ ਰਹੇ ਸਨ ਤਾਂ ਉਹ ਆਪਣੇ ਚਾਚਾ ਜੀ(ਰਿਸ਼ਤੇ ਵਿੱਚੋਂ ਨਹੀਂ, ਪਿਤਾ ਜੀ ਦੇ ਦੋਸਤ ਕਰਕੇ) ਕੋਲ ਮੁਲਤਾਨ ਜ਼ਿਲ੍ਹੇ ਦੇ ਸਿੱਧਨਈ ਹੈੱਡਵਰਕਸ ਉੱਤੇ ਗਏ ਹੋਏ ਸਨ। ਇਹ ਚਾਚਾ ਜੀ ਭਾਈ ਵੀਰ ਸਿੰਘ ਦੀ ਲੇਖਣੀ ਦੇ ਵੱਡੇ ਪ੍ਰਸ਼ੰਸਕ ਸਨ। ਉਨ੍ਹਾਂ ਨੇ ਆਪਣੇ ਇਕ ਪੁੱਤਰ ਦਾ ਨਾਂ ਭਾਈ ਵੀਰ ਸਿੰਘ ਦੇ ਇਕ ਪ੍ਰਸਿੱਧ ਨਾਵਲੀ ਪਾਤਰ ਤੋਂ ਪ੍ਰੇਰਨਾ ਲੈ ਕੇ 'ਬਿਜੈ ਸਿੰਘ' ਰੱਖਿਆ ਸੀ। ਉਨ੍ਹਾਂ ਨੇ ਸ. ਗੁਰਬਖਸ਼ ਸਿੰਘ ਨੂੰ ਭਾਈ ਵੀਰ ਸਿੰਘ ਦੀਆਂ ਪੁਸਤਕਾਂ 'ਸੁੰਦਰੀ' ਅਤੇ 'ਬਿਜੈ ਸਿੰਘ' ਪੜ੍ਹਨ ਲਈ ਦਿੱਤੀਆਂ। ਪੰਜਾਬੀ ਸਾਹਿਤ ਨਾਲ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਦੀ ਪਹਿਚਾਣ ਇਨ੍ਹਾਂ ਦੋਵਾਂ ਪੁਸਤਕਾਂ ਨਾਲ ਹੀ ਹੋਈ ਜੋ ਮਗਰੋਂ ਸ਼ੌਕ ਅਤੇ ਸਾਹਿਤਕਾਰੀ ਵਿਚ ਤਬਦੀਲ ਹੋ ਗਿਆ। 'ਸੁੰਦਰੀ' ਅਤੇ 'ਬਿਜੈ ਸਿੰਘ' ਪੜ੍ਹ ਕੇ ਗੁਰਬਖਸ਼ ਸਿੰਘ ਉੱਪਰ ਜੋ ਪ੍ਰਭਾਵ ਪਿਆ ਉਨ੍ਹਾਂ ਬਾਰੇ ਉਨ੍ਹਾਂ ਦਾ ਸਵੈਕਥਨ ਹੈ— ਇਨ੍ਹਾਂ ਰਚਨਾਵਾਂ ਨੂੰ ਪੜ੍ਹਨ ਤੋਂ ਬਾਅਦ ਮੇਰੇ ਅੰਦਰਲੇ ਖਾਮੋਸ਼ੇ ਸੁਪਨੇ ਪ੍ਰਗਟਾਵੇ ਲਈ

*#੧੧੦, ਰੋਜ਼ ਐਵੇਨਿਊ, ਰਾਮਤੀਰਥ ਰੋਡ,ਸ੍ਰੀ ਅੰਮ੍ਰਿਤਸਰ-੧੪੩੦੦੫ ਮੋ. +੯੧੯੮੮੮੯-੩੯੮੦੮

ਉਤਾਵਲੇ ਹੋਣ ਲੱਗ ਪਏ ਤੇ ਮੈਂ ਇਕ ਨਾਵਲ 'ਪ੍ਰਤਿਮਾ' ਲਿਖਿਆ। ਇਹ ਮੇਰਾ ਪਹਿਲਾ ਸਾਹਿਤਕ ਯਤਨ ਸੀ ਤੇ ਇਸਦੇ ਪ੍ਰੇਰਕ ਭਾਈ ਵੀਰ ਸਿੰਘ ਜੀ ਸਨ। ਇਸ ਤੋਂ ਮਗਰੋਂ ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਭਾਈ ਵੀਰ ਸਿੰਘ ਦੀਆਂ ਕਵਿਤਾਵਾਂ ਪੜ੍ਹਨੀਆਂ ਸ਼ੁਰੂ ਕੀਤੀਆਂ। ਉਨ੍ਹਾਂ ਲਈ ਇਹ ਵੀ ਇਕ ਨਵਾਂ ਤਜ਼ਰਬਾ ਸੀ। ਨਵੇਂ ਰੰਗ ਰੂਪ ਦੀ ਛੋਟੀ ਕਵਿਤਾ ਉਸ ਵੱਲੋਂ ਲਿਖੇ ਜਾ ਰਹੇ ਵਿਸ਼ਿਆਂ ਅਤੇ ਪ੍ਰਸੰਗਾਂ ਨਾਲੋਂ ਅਸਲੋਂ ਵੱਖਰੀ ਸੀ ਜਿਸਨੇ ਸ. ਗੁਰਬਖਸ਼ ਸਿੰਘ ਦਾ ਧਿਆਨ ਖਿੱਚਿਆ। ਭਾਈ ਵੀਰ ਸਿੰਘ ਦੀ ਇਕ ਹੋਰ ਰਚਨਾ 'ਰਾਣਾ ਸੂਰਤ ਸਿੰਘ' ਬਾਰੇ ਸ. ਗੁਰਬਖਸ਼ ਸਿੰਘ ਦੀ ਟਿੱਪਣੀ ਸੀ— "ਰਾਣਾ ਸੂਰਤ ਸਿੰਘ ਦਾ ਪਲਾਟ ਮੈਨੂੰ ਭਾਵੇਂ ਹੋਣਹਾਰ ਤਾਂ ਨਾ ਲੱਗਾ ਪਰ ਉਨ੍ਹਾਂ ਦੀ ਜ਼ੁਬਾਨ ਤੇ ਕਰੁਣਾ ਭਰੇ ਪ੍ਰਭਾਵ ਨੇ ਮੇਰੇ ਉੱਤੇ ਭਾਈ ਵੀਰ ਸਿੰਘ ਦੀ ਪ੍ਰਤਿਭਾ ਦਾ ਡੂੰਘਾ ਅਸਰ ਕੀਤਾ।"

ਸਤੰਬਰ ੧੯੩੩ ਈ. ਵਿਚ ਜਦ 'ਪ੍ਰੀਤਲੜੀ' ਰਸਾਲਾ ਸ਼ੁਰੂ ਹੋਇਆ ਤਾਂ ਸ. ਗੁਰਬਖਸ਼ ਸਿੰਘ ਹੁਰਾਂ ਨੇ ਇਸ ਦਾ ਪਲੇਠਾ ਅੰਕ ਭਾਈ ਵੀਰ ਸਿੰਘ ਨੂੰ ਵੀ ਭੇਜਿਆ। ਭਾਈ ਜੀ ਨੇ ਉਹ ਅੰਕ ਪੜ੍ਹਿਆ ਅਤੇ ਆਪਣੇ ਭਾਵ ਇਕ ਚਿੱਠੀ ਵਿਚ ਲਿਖ ਭੇਜੇ। ਇਹ ਚਿੱਠੀ ਮਗਰੋਂ ਦੋਹਾਂ ਵਿਚਕਾਰ ਸਾਂਝ ਦਾ ਸਬੱਬ ਬਣੀ। ਰਸਾਲਾ 'ਪ੍ਰੀਤਲੜੀ' ਵਿਚਲੀਆਂ ਲਿਖਤਾਂ ਅਤੇ ਸ. ਗੁਰਬਖਸ਼ ਸਿੰਘ ਦੀਆਂ ਹੋਰ ਪੁਸਤਕਾਂ ਬਾਰੇ ਉਸ ਵੇਲੇ ਕਾਫੀ ਬਵਾਲ ਮੱਚਿਆ। ਬੇਸ਼ਕ ਕੁਝ ਟਿੱਪਣੀਆਂ 'ਖਾਲਸਾ ਸਮਾਚਾਰ' ਵਿਚ ਵੀ ਛਪੀਆਂ ਪਰ ਭਾਈ ਵੀਰ ਸਿੰਘ ਨੇ ਆਪਣੀ ਕਲਮ ਤੋਂ ਇਕ ਸ਼ਬਦ ਵੀ ਸ. ਗੁਰਬਖਸ਼ ਸਿੰਘ ਖ਼ਿਲਾਫ ਨਾ ਲਿਖਿਆ। ਸ. ਗੁਰਬਖਸ਼ ਸਿੰਘ ਅਜਿਹਾ ਕਰਨ ਨੂੰ ਵੀ ਭਾਈ ਵੀਰ ਸਿੰਘ ਦਾ ਅਹਿਸਾਨ ਹੀ ਮੰਨਦੇ ਹਨ। ਉਨ੍ਹਾਂ ਦਾ ਸਵੈਕਥਨ ਹੈ– 'ਖਾਲਸਾ ਸਮਾਚਾਰ' ਵਿਚ ਕਈ ਸੱਜਣਾਂ ਨੇ ਮੇਰੀ ਬੜੀ ਸਖਤ ਨੁਕਤਾਚੀਨੀ ਕੀਤੀ ਪਰ ਮੈਂ ਬੜਾ ਕ੍ਰਿਤਗ ਹਾਂ ਕਿ ਭਾਈ ਸਾਹਿਬ ਭਾਈ ਵੀਰ ਸਿੰਘ ਜੀ ਨੇ ਮੇਰੇ ਖ਼ਿਲਾਫ ਇਕ ਸ਼ਬਦ ਵੀ ਨ ਲਿਖਿਆ। ਉਸ ਵੇਲੇ ਮੇਰਾ ਜਿਹੋ ਜਿਹਾ ਰੌਅ ਸੀ, ਉਸ ਵਿਚ ਸ਼ਾਇਦ–ਏਸ ਮਹਾਨ ਲੇਖਕ, ਜਿਹੜਾ ਮੇਰੀ ਜਵਾਨੀ ਦਾ ਪਹਿਲਾ ਸਾਹਿਤਕ ਪਿਆਰਾ ਸੀ, ਵੱਲੋਂ ਇਕ ਵੀ ਨੁਕਤਾਚੀਨੀ ਦਾ ਲਫਜ਼ ਮੇਰਾ ਦਿਲ ਤੋੜ ਦਿੰਦਾ। ਕਹਿਣ ਦੀ ਲੋੜ ਨਹੀਂ ਕਿ ਭਾਈ ਵੀਰ ਸਿੰਘ ਦੀ ਖਾਮੋਸ਼ੀ ਨੇ ਸਾਨੂੰ ਸ. ਗੁਰਬਖਸ਼ ਸਿੰਘ ਦੇ ਰੂਪ ਵਿਚ ਇਕ ਵੱਡਾ ਲੇਖਕ ਦੇ ਦਿੱਤਾ। ਭਾਈ ਜੋਧ ਸਿੰਘ ਨੇ ਆਪਣੇ ਇਕ ਲੇਖ ਵਿਚ ਮਾਸਟਰ ਤਾਰਾ ਸਿੰਘ ਦੇ ਹਵਾਲੇ ਨਾਲ ਲਿਖਿਆ ਹੈ ਕਿ 'ਸੁੰਦਰੀ' ਨਾਵਲ ਪੜ੍ਹ ਕੇ ਉਹ ਨਾਨਕ ਚੰਦ ਤੋਂ ਤਾਰਾ ਸਿੰਘ ਬਣਨ ਨੂੰ ਉਤਸ਼ਾਹਿਤ ਹੋਏ।

ਜਿਹੜੇ ਲੇਖਕ ਸੁਚੇਤ ਤੌਰ 'ਤੇ ਭਾਈ ਵੀਰ ਸਿੰਘ ਤੋਂ ਪ੍ਰੇਰਿਤ ਅਤੇ ਪ੍ਰਭਾਵਿਤ ਹਨ, ਉਨ੍ਹਾਂ ਵਿੱਚੋਂ ਪ੍ਰੋ. ਪੂਰਨ ਸਿੰਘ ਦੀ ਗੱਲ ਅਰੰਭ ਵਿਚ ਹੋ ਚੁੱਕੀ ਹੈ, ਬਾਕੀ ਲੇਖਕਾਂ ਵਿਚ ਡਾ. ਬਲਬੀਰ ਸਿੰਘ, ਗਿ. ਮਹਾਂ ਸਿੰਘ, ਧਨੀ ਰਾਮ ਚਾਤ੍ਰਿਕ, ਬੀਬੀ ਹਰਨਾਮ

ਕੌਰ, ਕਰਨਲ ਜਗਜੀਤ ਸਿੰਘ ਗੁਲੇਰੀਆ ਅਤੇ ਜਸਵੰਤ ਸਿੰਘ ਨੇਕੀ ਅਤੇ ਕੁਝ ਹੋਰ ਵੀ ਹਨ। ਉਦਾਹਰਨ ਜੇ ਡਾ. ਬਲਬੀਰ ਸਿੰਘ ਦੀ ਲੈ ਲਈਏ ਤਾਂ ਕਿਤਾਬੀ ਰੂਪ ਵਿਚ ਛਪੇ ਉਨ੍ਹਾਂ ਦੇ ਨਿਬੰਧਾਂ ਤੋਂ ਇਲਾਵਾ 'ਖਾਲਸਾ ਸਮਾਚਾਰ' ਵਿਚ ਉਨ੍ਹਾਂ ਦੇ ਕਈ ਹੋਰ ਨਿਬੰਧ ਵੀ ਹਨ। ਮੇਰੀ ਪੀਐਚ.ਡੀ. ਦੀ ਇਕ ਵਿਦਿਆਰਥਣ ਨੇ ਡਾ. ਬਲਬੀਰ ਸਿੰਘ ਦੇ ਘੱਟੋ ਘੱਟ ਦਸ ਨਿਬੰਧ ਅਜਿਹੇ ਇਕੱਤਰ ਕੀਤੇ ਹਨ ਜੋ ਕਿਸੇ ਕਿਤਾਬ ਵਿਚ ਸ਼ਾਮਲ ਨਹੀਂ। ੨੯ ਨਵੰਬਰ, ੧੯੧੭ ਈ. ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਗੁਰਪੁਰਬ ਦੇ ਮੌਕੇ ਖਾਲਸਾ ਸਮਾਚਾਰ ਦਾ ਜੋ ਅੰਕ ਛਪਿਆ ਉਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਸੰਬੰਧੀ ਕਵਿਤਾਵਾਂ ਨੂੰ ਇਕ ਸਿਰਲੇਖ ਅਧੀਨ ਛਾਪਿਆ ਗਿਆ ਸੀ, 'ਕੇਸਰ ਕਿਆਰੀ'। ਪ੍ਰਤੀਤ ਹੁੰਦਾ ਹੈ ਕਿ ਇਸੇ ਸਿਰਲੇਖ ਤੋਂ ਪ੍ਰਭਾਵਿਤ ਹੋ ਕੇ ਲਾਲਾ ਧਨੀ ਰਾਮ ਚਾਤ੍ਰਿਕ ਨੇ ਮਗਰੋਂ ਆਪਣੀ ਇਕ ਕਿਤਾਬ ਦਾ ਨਾਂ 'ਕੇਸਰ ਕਿਆਰੀ' ਰੱਖਿਆ ਇਕ ਹੋਰ ਪੁਸਤਕ 'ਸੂਫੀਖਨਾ' ਦੀਆਂ ਕਵਿਤਾਵਾਂ ਉੱਪਰ ਵੀ ਭਾਈ ਵੀਰ ਸਿੰਘ ਦਾ ਪ੍ਰਭਾਵ ਉਲੀਕਿਆ ਜਾ ਸਕਦਾ ਹੈ।

ਭਾਈ ਸੰਤੋਖ ਸਿੰਘ ਸਿੱਖਾਂ ਦਾ ਪ੍ਰਮੁੱਖ ਇਤਿਹਾਸਕਾਰ ਹੋ ਗੁਜ਼ਰਿਆ ਹੈ। ਜਦ ਭਾਈ ਵੀਰ ਸਿੰਘ ਨੇ ਉਨ੍ਹਾਂ ਦੇ ਪ੍ਰਸਿੱਧ ਗ੍ਰੰਥ 'ਗੁਰਪ੍ਰਤਾਪ ਸੂਰਜ ਗ੍ਰੰਥ' ਦਾ ਸੰਪਾਦਨ ਕੀਤਾ ਤਾਂ ਉਨ੍ਹਾਂ ਇਹ ਗ਼ਿਲਾ ਕੀਤਾ ਕਿ ਏਡੇ ਵੱਡੇ ਕਵੀ ਦੀ ਕੌਮ ਵੱਲੋਂ ਕੋਈ ਯਾਦਗਾਰ ਹੀ ਕਾਇਮ ਨਹੀਂ ਹੋ ਸਕੀ। ਭਾਈ ਵੀਰ ਸਿੰਘ ਦੇ ਇਸ ਗਿਲ੍ਹੇ ਨੂੰ ਦੂਰ ਕਰਨ ਲਈ ਉਸ ਵੇਲੇ ਦੇ ਓਰੀਐਂਟਲ ਕਾਲਜ, ਲਾਹੌਰ ਦੇ ਪ੍ਰੋਫ਼ੈਸਰ ਗਿਆਨੀ ਖਜ਼ਾਨ ਸਿੰਘ ਨੇ ਯਤਨ ਆਰੰਭੇ। ਗਿਆਨੀ ਖਜ਼ਾਨ ਸਿੰਘ ਨੇ ਭਾਈ ਸੰਤੋਖ ਸਿੰਘ ਦੇ ਜਨਮ ਅਸਥਾਨ ਨੂਰਦੀਨ ਦੀ ਸਰਾਂ (ਅੱਜਕਲ੍ਹ ਜ਼ਿਲ੍ਹਾ ਤਰਨਤਾਰਨ ਸਾਹਿਬ) ਵਿਖੇ ਉਨ੍ਹਾਂ ਦਾ ਜਨਮ ਅਸਥਾਨ ਖਰੀਦਿਆ ਜਿਸ ਵਿਚ ਭਾਈ ਵੀਰ ਸਿੰਘ ਨੇ ਵੀ ਕੁਝ ਪੈਸੇ ਦਿੱਤੇ ਅਤੇ ਯਾਦਗਾਰ ਉਸਾਰਨ ਦਾ ਉੱਦਮ ਅਰੰਭਿਆ। ਇਹ ਯਾਦਗਾਰ ਇਕ ਆਲੀਸ਼ਾਨ ਗੁਰਦੁਆਰਾ ਸਾਹਿਬ ਦੇ ਰੂਪ ਵਿਚ ਸੁਭਾਇਮਾਨ ਹੈ। ਇਸ ਅਰਸੇ ਦੌਰਾਨ ਹੀ ਗਿਆਨੀ ਖਜ਼ਾਨ ਸਿੰਘ ਨੇ ਮਹਾਂਕਵੀ/ਭਾਈ ਸੰਤੋਖ ਸਿੰਘ ਦੀ ਜੀਵਨੀ ਵੀ ਲਿਖੀ ਜੋ ਮਗਰੋਂ ਪ੍ਰਕਾਸ਼ਿਤ ਹੋਈ। ਇੰਜ ਅਸੀਂ ਵੇਖਦੇ ਹਾਂ ਕਿ ਜੇਕਰ ਇਸ ਵਿਸ਼ੇ ਬਾਰੇ ਹੋਰ ਖੋਜ ਕੀਤੀ ਜਾਵੇ ਤਾਂ ਬਹੁਤ ਕੁਝ ਅਣਗੌਲਿਆ ਅਤੇ ਅਣਫਰੋਲਿਆ ਸਾਹਮਣੇ ਆ ਸਕਦਾ ਹੈ। ਭਾਈ ਵੀਰ ਸਿੰਘ ਦੀ ਸਖ਼ਾਵਤ ਦਾ ਏਹੋ ਇੱਕੋ ਇਕ ਪ੍ਰਮਾਣ ਨਹੀਂ, ਸਗੋਂ ਹੋਰ ਵੀ ਕਈ ਮਿਸਾਲਾਂ ਹਨ। ਭਾਈ ਜੀ ਜਦ ਪੁਰਾਤਨ ਸਿੱਖ ਗ੍ਰੰਥਾਂ ਦੀ ਸੰਪਾਦਨਾ ਕਰ ਰਹੇ ਸਨ ਤਾਂ ਉਨ੍ਹਾਂ ਨੂੰ ਇਸ ਗੱਲ ਦਾ ਬੜੀ ਤੀਬਰਤਾ ਨਾਲ ਅਹਿਸਾਸ ਹੋਇਆ ਕਿ ਸਿੱਖ ਇਤਿਹਾਸਿਕ ਸਮੱਗਰੀ ਨੂੰ ਸਾਂਭਣ, ਵਿਗਿਆਨਕ ਢੰਗ ਨਾਲ ਇਤਿਹਾਸ ਲਿਖਣ ਅਤੇ ਇਸ ਵਿਚਲੀਆਂ ਭ੍ਰਾਂਤੀਆਂ ਨੂੰ ਦੂਰ ਕਰਨ ਲਈ ਸੰਸਥਾਗਤ ਯਤਨ ਹੋਣੇ ਬਹੁਤ ਜ਼ਰੂਰੀ ਹਨ। ਇਸ ਕੰਮ ਲਈ ਉਨ੍ਹਾਂ ਦਾ ਧਿਆਨ

ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵੱਲ ਗਿਆ। ਉਨ੍ਹਾਂ ਨੂੰ ਲੱਗਿਆ ਕਿ ਖਾਲਸਾ ਕਾਲਜ ਹੀ ਸਭ ਤੋਂ ਢੁਕਵੀਂ ਥਾਂ ਹੈ। ਭਾਈ ਜੀ ਦੇ ਕੁਝ ਰਸੂਖਵਾਨ ਲੋਕ ਇਸ ਕਾਲਜ ਦੀ ਪ੍ਰਬੰਧਕੀ ਕਮੇਟੀ ਵਿਚ ਸ਼ਾਮਲ ਸਨ। ਉਨ੍ਹਾਂ ਨੂੰ ਪ੍ਰੇਰ ਕੇ ਭਾਈ ਜੀ ਨੇ ਇਸ ਕੰਮ ਲਈ ਮਨਾਇਆ ਅਤੇ ਪਹਿਲ-ਕਦਮੀ ਕਰਦਿਆਂ ਕੁਝ ਧਨ ਰਾਸ਼ੀ ਵੀ ਚੈਕ ਰਾਹੀਂ ਭੇਜੀ। ਹੁਣ ਸਵਾਲ ਸੀ ਕਿ ਇਸ ਨਵੇਂ ਖੁੱਲ ਰਹੇ ਮਹਿਕਮੇ ਵਿਚ ਕਿਸ ਨੂੰ ਨਿਯੁਕਤ ਕੀਤਾ ਜਾਵੇ। ਇਤਿਹਾਸ ਦੀ ਖੋਜ ਲਈ ਕਰਮ ਸਿੰਘ ਹਿਸਟੋਰੀਅਨ ਦੀ ਨਿਯੁਕਤੀ ਕੀਤੀ ਗਈ ਪਰ ਛੇਤੀ ਹੀ ਉਸਦਾ ਦੇਹਾਂਤ ਹੋ ਗਿਆ। ਮਗਰੋਂ ਇਸ ਥਾਂ ੧੯੩੦-੧੯੪੯ ਈ. ਤਕ ਡਾ. ਗੰਡਾ ਸਿੰਘ ਅਤੇ ਫਿਰ ੧੯੫੦ ਈ. ਵਿਚ ਡਾ. ਕਿਰਪਾਲ ਸਿੰਘ ਨਿਯੁਕਤ ਹੋਏ। ਭਾਈ ਜੀ ਨੇ ਆਪਣੇ ਰਸੂਖ ਅਤੇ ਯਤਨਾਂ ਨਾਲ ਪੰਜਾਬ ਯੂਨੀਵਰਸਿਟੀ, ਚੰਡੀਗੜ੍ਹ ਅਤੇ ਪੰਜਾਬ ਸਰਕਾਰ ਪਾਸੋਂ ਕੁਝ ਰਕਮ ਗ੍ਰਾਂਟ ਵਜੋਂ ਮਨਜ਼ੂਰ ਵੀ ਕਰਵਾ ਲਈ। ਇਸ ਵਿਭਾਗ ਵੱਲੋਂ ਕੀਤੇ ਜਾ ਰਹੇ ਖੋਜ ਕਾਰਜਾਂ ਵਿਚ ਉਹ ਨਿੱਜੀ ਦਿਲਚਸਪੀ ਲੈਂਦੇ ਰਹੇ। ੧੯੪੭ ਈ. ਵਿਚ ਪੰਜਾਬ ਵੰਡ ਹੋਈ। ਇਸ ਵੰਡ ਦੀ ਭਿਆਨਕਤਾ ਵਿਚ ਪੱਛਮੀ ਪੰਜਾਬ ਵਿਚ ਸਿੱਖਾਂ ਦਾ ਹੋਇਆ ਕਤਲ-ਏ-ਆਮ ਸ਼ਾਮਲ ਹੈ। ਭਾਈ ਵੀਰ ਸਿੰਘ ਨੇ ਡਾ. ਕਿਰਪਾਲ ਸਿੰਘ ਅਤੇ ਗੰਗਾ ਸਿੰਘ ਬੇਦੀ ਨੂੰ ਪੀੜਿਤ ਅਤੇ ਪ੍ਰਭਾਵਿਤ ਲੋਕਾਂ ਨਾਲ ਮੁਲਾਕਾਤਾਂ ਕਰ ਕੇ ਉਨ੍ਹਾਂ ਦੇ ਬਿਆਨ ਰਿਕਾਰਡ ਕਰਨ ਦਾ ਕੰਮ ਸੌਂਪਿਆ ਜਿਸ ਦੇ ਆਧਾਰ ਤੇ ਕਈ ਪੁਸਤਕਾਂ ਛਪੀਆਂ। ਭਾਈ ਵੀਰ ਸਿੰਘ ਦਾ ਖ਼ਾਲਸਾ ਕਾਲਜ ਦੇ ਇਸ ਵਿਭਾਗ ਨਾਲ ਲਗਾਓ ਅਤੇ ਸਨੇਹ ਰਿਹਾ ਹੈ ਅਤੇ ਕਿਸ ਤਰਾਂ ਦੀ ਫ਼ਿਕਰਮੰਦੀ ਰਹੀ ਇਸਦਾ ਕੁਝ ਅਹਿਸਾਸ ਸਾਨੂੰ ਡਾ. ਕਿਰਪਾਲ ਸਿੰਘ ਦੁਆਰਾ ਸੰਪਾਦਿਤ ਪੁਸਤਕ 'ਭਾਈ ਵੀਰ ਸਿੰਘ' ਦੀ ਇਤਿਹਾਸਕ ਰਚਨਾ ਦੀ ਭੂਮਿਕਾ ਵਿਚ ਹੋ ਜਾਂਦਾ ਹੈ। ਏਥੇ ਇਹ ਜ਼ਿਕਰ ਕਰਨਾ ਵੀ ਕੁਥਾਂ ਨਹੀਂ ਹੋਵੇਗਾ ਕਿ ਭਾਈ ਜੀ ਦਾ ਸਿੱਖ ਇਤਿਹਾਸ ਪ੍ਰਤੀ ਪ੍ਰੇਮ ਅਤੇ ਲਗਨ ਦਾ ਅਹਿਸਾਸ ਸਾਨੂੰ ਉਦੋਂ ਇਤਿਹਾਸ ਦੀਆਂ ਛਪੀਆਂ ਕੁਝ ਪੁਸਤਕਾਂ ਵਿਚ ਭਾਈ ਵੀਰ ਸਿੰਘ ਦੀਆਂ ਲਿਖੀਆਂ ਭੂਮਿਕਾਵਾਂ ਤੋਂ ਵੀ ਹੋ ਜਾਂਦਾ ਹੈ। ਬਾਵਾ ਪ੍ਰੇਮ ਸਿੰਘ ਹੋਤੀ ਦੀ ਪੁਸਤਕ 'ਹਰੀ ਸਿੰਘ ਨਲੂਆ', ਡਾ. ਗੰਡਾ ਸਿੰਘ ਜੀ ਪੁਸਤਕ 'ਬਾਬਾ ਬੰਦਾ ਸਿੰਘ ਬਹਾਦਰ' ਅਤੇ ਸੀਤਾ ਰਾਮ ਕੋਹਲੀ ਦੁਆਰਾ ਗਣੇਸ਼ ਦਾਸ ਰਚਿਤ 'ਫਤਹਿਨਾਮਾ ਗੁਰੂ ਖਾਲਸਾ ਜੀ' ਦੇ ਮੁੱਖ ਬੰਧ ਭਾਈ ਵੀਰ ਸਿੰਘ ਦੇ ਹੀ ਲਿਖੇ ਹੋਏ ਹਨ। ਇਸ ਤਰ੍ਹਾਂ ਸਿੱਖ ਇਤਿਹਾਸਿਕ ਖੋਜ ਵਿਚ ਖੋਜਕਾਰਾਂ ਨੂੰ ਹੱਲਾਸ਼ੇਰੀ ਦੇ ਕੇ ਅਤੇ ਉਨ੍ਹਾਂ ਦੀ ਮਾਲੀ ਸਹਾਇਤਾ ਕਰ ਕੇ ਇਧਰ ਲਾਉਣਾ ਭਾਈ ਵੀਰ ਸਿੰਘ ਦੇ ਪ੍ਰਭਾਵ ਦਾ ਹੀ ਸਿੱਟਾ ਹੈ। ਸਿੱਖ ਇਤਿਹਾਸ ਦੇ ਅਜੋਕੇ ਖੋਜਕਾਰਾਂ ਨੂੰ ਭਾਈ ਜੀ ਦੇ ਇਤਿਹਾਸ ਸੰਕਲਪ, ਇਤਿਹਾਸ ਦਰਸ਼ਨ ਅਤੇ ਹੋਰ ਬਾਰੀਕੀਆਂ ਦਾ ਅਧਿਐਨ ਕਰਨ ਵੱਲ ਧਿਆਨ ਦੇਣਾ ਚਾਹੀਦਾ ਹੈ। ਸੰਸਥਾਗਤ ਯਤਨ ਹੋਣੇ ਬਹੁਤ ਜ਼ਰੂਰੀ ਹਨ। ■

# ਪੰਥ-ਰਤਨ ਮਾਸਟਰ ਤਾਰਾ ਸਿੰਘ: ਮਿਥਕ ਅਤੇ ਸੱਚ

*-ਸ. ਗੁਰਚਰਨਜੀਤ ਸਿੰਘ ਲਾਂਬਾ**

੨੪ ਜੂਨ, ੧੯੮੫ ਈ. ਨੂੰ ਰਾਵਲਪਿੰਡੀ ਦੇ ਪਿੰਡ ਹਰਿਆਲ ਵਿਚ ਜਨਮੇ ਮਾਸਟਰ ਤਾਰਾ ਸਿੰਘ ਜੀ ਦੇ ਜਨਮ ਦਾ ਇਹ ੧੩੮ਵਾਂ ਸਾਲ ਹੈ। ਜਾਪਦਾ ਹੈ ਕਿ ਦੇਸ਼ ਵੱਲੋਂ ਆਪਣੇ ਇਸ ਮਹਾਨ ਆਗੂ ਦੇ ਇਤਿਹਾਸਿਕ ਰੋਲ ਅਤੇ ਦੇਣ ਨੂੰ ਭੁਲਾ ਦਿੱਤਾ ਗਿਆ ਹੈ।

ਰਾਜਨੀਤਕ ਧਰਾਤਲ 'ਤੇ ਸਿੱਖ ਕੌਮ ਲਈ ਪੰਥ-ਰਤਨ ਮਾਸਟਰ ਤਾਰਾ ਸਿੰਘ ਜੀ ਦਾ ਰੁਤਬਾ, ਰੁਆਬ ਤੇ ਰੋਲ ਉਹੀ ਜਾਂ ਉਸ ਤੋਂ ਵੀ ਵੱਧ ਹੈ ਜੋ ਪਾਕਿਸਤਾਨ ਲਈ ਇਸ ਦੇ ਬਾਬਾ-ਏ-ਕੌਮ ਮੁਹੰਮਦ ਅਲੀ ਜਿਨਾਹ ਅਤੇ ਹਿੰਦੁਸਤਾਨ ਲਈ ਇਸ ਦੇ ਰਾਸ਼ਟਰ ਪਿਤਾ ਮਹਾਤਮਾ ਗਾਂਧੀ ਦਾ ਹੈ। ਬਾ-ਸ਼ਊਰ ਅਤੇ ਬਾ-ਵਕਾਰ ਕੌਮਾਂ ਆਪਣੇ ਬਜ਼ੁਰਗਾਂ ਦੀ ਯਾਦ ਅਤੇ ਦੇਣ ਨੂੰ ਚੇਤੇ ਰਖਦੀਆਂ ਹਨ ਜੋ ਕਿ ਆਉਣ ਵਾਲੇ ਸਮੇਂ ਲਈ ਪੂਰਨੇ ਪਾ ਕੇ ਜਾਂਦੇ ਹਨ।

ਪਾਕਿਸਤਾਨ ਅਤੇ ਹਿੰਦੁਸਤਾਨ ਨੇ ਆਪਣੇ ਆਗੂਆਂ ਨੂੰ ਨਾ ਕੇਵਲ ਬਣਦਾ ਸਨਮਾਨ ਦੇ ਕੇ ਆਪਣਾ ਫ਼ਰਜ਼ ਪੂਰਾ ਕੀਤਾ ਬਲਕਿ ਆਪਣੀ ਕੌਮੀ ਇੱਜ਼ਤ ਵਿਚ ਵੀ ਵਾਧਾ ਕੀਤਾ। ਮਾਸਟਰ ਜੀ ਦੇ ਰੋਲ ਦਾ ਪੱਖਪਾਤ ਰਹਿਤ ਅਤੇ ਇਮਾਨਦਾਰਾਨਾ ਪੰਥ ਪ੍ਰਤੀ ਵਿਸ਼ਲੇਸ਼ਣ ਤਾਂ ਇਹ ਹੈ ਕਿ ਮਾਸਟਰ ਤਾਰਾ ਸਿੰਘ ਨੇ ੧੯੪੨-੧੯੪੭ ਈ. ਦੇ ਅਹਿਮ ਵਕਫ਼ੇ ਦੌਰਾਨ ਉਹੀ ਰੋਲ ਅਦਾ ਕੀਤਾ ਜੋ ਕਦੀ ੧੮ਵੀਂ ਸਦੀ ਦੇ ਪੰਥ ਪ੍ਰਸਤ ਆਗੂਆਂ ਨੇ ਨਿਭਾਇਆ ਸੀ। ਇਸ ਦੇ ਨਾਲ ਹੀ ਕਾਂਗਰਸ, ਲੀਗ ਅਤੇ ਅੰਗਰੇਜ਼ਾਂ ਵੱਲੋਂ ਦੇਸ਼ ਦੀ ਵੰਡ ਪ੍ਰਵਾਨ ਕਰ ਲਏ ਜਾਣ ਦੇ ਬਾਵਜੂਦ ਪੰਜਾਬ ਦੀ ਵੰਡ ਕਰਵਾਣੀ ਇਕ ਨਾ-ਮੁਮਕਿਨ ਇਤਿਹਾਸਿਕ ਕਾਰਨਾਮਾ ਸੀ। ਦੇਸ਼ ਦੀ ਵੰਡ ਸਮੇਂ ਤਿੰਨ ਪ੍ਰਵਾਨਿਤ ਧਿਰਾਂ ਮੰਨੀਆਂ ਗਈਆਂ ਸਨ— 'ਹਿੰਦੂ ਕਾਂਗਰਸ', 'ਮੁਸਲਿਮ ਲੀਗ' ਅਤੇ 'ਸਿੱਖ ਅਕਾਲੀ ਦਲ'। ਰਾਜਾ ਗਾਂਧੀ ਫਾਰਮੂਲੇ ਮੁਤਾਬਕ ਕਾਂਗਰਸ ਅਤੇ ਮੁਸਲਿਮ ਲੀਗ ਭਾਰਤ ਦੀ ਵੰਡ ਲਈ ਰਜ਼ਾਮੰਦ ਹੋ ਗਏ। ਇਸ ਨਾਲ ਤਕਰੀਬਨ ਪੂਰਾ ਪੰਜਾਬ ਪਾਕਿਸਤਾਨ ਦਾ ਹਿੱਸਾ ਮੰਨ ਲਿਆ ਗਿਆ। ਇਹ ਪੰਜਾਬ ਅਤੇ ਖਾਸ ਕਰਕੇ ਸਿੱਖ ਕੌਮ ਲਈ ਬਹੁਤ ਹੀ ਭਿਆਨਕ ਮੰਜ਼ਰ ਸੀ। ਇਸ ਨਾਲ ਪੰਜਾਬ ਵਿਚ ਵਸਦੇ ੮੫ ਲੱਖ ਸਿੱਖ ਦੋ ਹਿੱਸਿਆਂ ਵਿਚ ਵੰਡੇ ਜਾਣੇ ਸਨ। ਤਕਰੀਬਨ ਪੰਜਾਹ ਲੱਖ ਪਾਕਿਸਤਾਨ ਵਿਚ ਅਤੇ ੩੫ ਲੱਖ ਹਿੰਦੁਸਤਾਨ ਵਿਚ। ਇਸ ਨਾਲ ਦੇਸ਼

*New Jersey, USA. Mo: +1 973 699 0950 Email: santsipahi@gmail.com www.santsipahi.org

ਹੀ ਨਹੀਂ ਬਲਕਿ ਸਿੱਖ ਕੌਮ ਦੋ ਹਿੱਸਿਆਂ ਵਿਚ ਵੰਡੀ ਜਾਣੀ ਸੀ। ਇਸ ਦੇ ਮੁਕਾਬਲੇ ਸ਼੍ਰੋਮਣੀ ਅਕਾਲੀ ਦਲ ਨੇ ਮਾਸਟਰ ਤਾਰਾ ਸਿੰਘ ਦੀ ਅਗਵਾਈ ਵਿਚ ਪੰਜਾਬ ਦੀ ਵੰਡ ਮੰਗੀ ਤੇ ਪੂਰੀ ਕਰਵਾਈ।

ਇਸ ਬਾਰੇ ਭਾਰਤ ਦੇ ਪਹਿਲੇ ਭਾਰਤੀ ਗਵਰਨਰ ਜਨਰਲ ਚਕ੍ਰੱਵਰਤੀ ਰਾਜ ਗੋਪਾਲਾਚਾਰੀਆ ਨੇ ਕਿਹਾ ਸੀ ਕਿ ਹਿੰਦੁਸਤਾਨ ਦਾ ਮੌਜੂਦਾ ਨਕਸ਼ਾ ਮਾਸਟਰ ਤਾਰਾ ਸਿੰਘ ਜੀ ਦੀ ਦੇਣ ਹੈ। ਪਰ ਗਿਣੀ-ਮਿਥੀ ਅਤੇ ਡੂੰਘੀ ਸਾਜ਼ਿਸ਼ ਅਧੀਨ ਨਾ ਕੇਵਲ ਮਾਸਟਰ ਜੀ ਅਤੇ ਉਨ੍ਹਾਂ ਦੀ ਅਗਵਾਈ ਵਿਚ ਸਿੱਖਾਂ ਦੇ ਤਤਕਾਲੀਨ ਰੋਲ ਨੂੰ ਹੀ ਨਕਾਰਿਆ ਅਤੇ ਗੰਧਲਾਇਆ ਗਿਆ ਹੈ ਬਲਕਿ ਉਨ੍ਹਾਂ ਬਾਰੇ ਤੱਥ-ਹੀਣ ਮਿੱਥ ਵੀ ਸਿਰਜੇ ਅਤੇ ਪ੍ਰਚਾਰੇ ਗਏ ਹਨ।

ਭਾਰਤ ਅਤੇ ਭਾਰਤੀਆਂ ਵੱਲੋਂ ਤਾਂ ਮਾਸਟਰ ਜੀ ਦੀ ਦੇਣ ਨੂੰ ਪੂਰੀ ਤਰਾਂ ਹੀ ਅਣਗੌਲਿਆਂ ਕਰ ਦਿੱਤਾ ਗਿਆ। ਇਸ ਤੋਂ ਵੱਧ ਤ੍ਰਾਸਦੀ ਹੋਰ ਕੀ ਹੋ ਸਕਦੀ ਹੈ ਕਿ ਇਸ ਮਹਾਨ ਦੇਸ਼ ਵਿਚ ਜ਼ੁਲਮ, ਤਸ਼ਦੱਦ ਅਤੇ ਦੂਸਰੇ ਧਰਮਾਂ ਪ੍ਰਤੀ ਨਫ਼ਰਤ ਅਤੇ ਹਿਕਾਰਤ ਰੱਖਣ ਵਾਲੇ ਔਰੰਗਜ਼ੇਬ ਦਾ ਸਨਮਾਨ ਤਾਂ ਉਸ ਦੇ ਨਾਮ 'ਤੇ ਸੜਕ ਬਣਾ ਕੇ ਕੀਤਾ ਜਾ ਸਕਦਾ ਹੈ ਪਰ ਦੇਸ਼ ਅਤੇ ਦੇਸ਼-ਵਾਸੀਆਂ ਲਈ ਇਤਨਾ ਕੁਝ ਕਰਨ ਵਾਲੇ ਮਾਸਟਰ ਤਾਰਾ ਸਿੰਘ ਜੀ ਦੇ ਨਾਮ 'ਤੇ ਪੱਛਮੀ ਦਿੱਲੀ ਵਿਚ ਬਣੇ ਮਾਸਟਰ ਤਾਰਾ ਸਿੰਘ ਪਾਰਕ ਦਾ ਨਾਮ ਵੀ ਬਦਲ ਦਿੱਤਾ ਗਿਆ? ਉਪਰੰਤ ਮਾਸਟਰ ਜੀ ਦੇ ਬੁੱਤ ਲਈ ਕੋਈ ਚੌਂਕ ਤਕ ਨਾ ਪ੍ਰਦਾਨ ਕੀਤਾ ਗਿਆ ਅਤੇ ਇਹ ਬੁੱਤ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਜ਼ਮੀਨ 'ਤੇ ਲਗਾਉਣਾ ਪਿਆ। 'ਦੋ ਗਜ਼ ਜ਼ਮੀਂ ਭੀ ਨਾ ਮਿਲੀ ਕੂ-ਏ-ਯਾਰ ਮੇਂ।

ਮਾਸਟਰ ਤਾਰਾ ਸਿੰਘ ਜੀ ੧੯੨੦ ਈ. ਤੋਂ ਲੈ ਕੇ ੧੯੭੦ ਈ. ਤਕ ਦੇ ਪੰਜਾਬ ਦੇ ਇਤਿਹਾਸ ਦੇ ਕੇਂਦਰੀ ਬਿੰਦੂ ਅਤੇ ਸੂਤਰਧਾਰ ਰਹੇ ਹਨ। ਗੁਰਦੁਆਰਾ ਸੁਧਾਰ ਲਹਿਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਕਾਇਮੀ, ਦੇਸ਼ ਦੀ ਵੰਡ ਸਮੇਂ ਸਿੱਖ ਕੌਮ ਦੀ ਤੀਸਰੀ ਧਿਰ ਵਜੋਂ ਪ੍ਰਵਾਨਗੀ ਅਤੇ ਬਾਅਦ ਵਿਚ ਪੰਜਾਬੀ ਸੂਬੇ ਦੀ ਜਦੋਜਹਿਦ ਅਤੇ ਆਪਣੇ ਜੀਵਨ ਕਾਲ ਦੀ ਸੰਧਿਆ ਸਮੇਂ 'ਸਿੱਖ ਹੋਮਲੈਂਡ' ਦੀ ਪ੍ਰਾਪਤੀ ਲਈ ਜੂਝਣਾ ਮਾਸਟਰ ਜੀ ਦੀ ਜੁਝਾਰੂ ਬਿਰਤੀ ਅਤੇ ਉਨ੍ਹਾਂ ਦੇ ਦ੍ਰਿੜ੍ਹ ਇਰਾਦੇ ਨੂੰ ਦਰਸਾਉਂਦਾ ਹੈ। ਇਸ ਵਿਚ ਰੰਚਕ-ਮਾਤਰ ਵੀ ਅਤਿਕਥਨੀ ਨਹੀਂ ਕਿ ਮਾਸਟਰ ਜੀ ਦੇ ਜੀਵਨ-ਕਾਲ ਵਿਚ ਜਿਸ ਕਿਸੇ ਨੇ ਵੀ ਪੰਜਾਬ ਅਤੇ ਪੰਥਕ ਪਿੜ ਵਿਚ ਕੋਈ ਰੁਤਬਾ ਜਾਂ ਪ੍ਰਵਾਨਗੀ ਪ੍ਰਾਪਤ ਕੀਤੀ ਹੈ ਤਾਂ ਉਹ ਉਨ੍ਹਾਂ ਦੀ ਹਿਮਾਇਤ ਕਰਕੇ ਹੀ ਹਾਸਿਲ ਕੀਤੀ ਹੈ। ਮਾਸਟਰ ਤਾਰਾ ਸਿੰਘ ਨੇ ਪੰਥ ਦੇ ਦਿਲਾਂ 'ਤੇ ੫੦ ਸਾਲ ਰਾਜ ਕੀਤਾ। ਕੋਈ ਵੀ ਧਿਰ ਜਾਂ ਸਰਕਾਰ ਨਾ ਤਾਂ ਮਾਸਟਰ ਜੀ ਨੂੰ ਖਰੀਦ ਹੀ ਸਕੀ ਅਤੇ ਨਾ ਹੀ ਕਦੇ ਉਨ੍ਹਾਂ ਨੂੰ ਡਰਾ ਜਾਂ ਦਬਕਾ ਹੀ ਸਕੀ । ਪਰ ਸਿਰਦਾਰ

ਕਪੂਰ ਸਿੰਘ ਅਨੁਸਾਰ ਮਾਸਟਰ ਜੀ ਦੇ ਜੀਵਨ-ਕਾਲ ਦੇ ਅਖ਼ੀਰਲੇ ਸਮੇਂ ਵਿਚ ਚਾਣਕਿਯਾ ਨੀਤੀ ਦੀਆਂ ਕੁਚਾਲਾਂ ਨਾਲ ਆਪਣਿਆਂ ਰਾਹੀਂ ਹੀ ਮਾਸਟਰ ਜੀ ਨੂੰ ਪੰਥਕ ਪਿੜ ਵਿੱਚੋਂ ਦਰ-ਬਦਰ ਕੀਤਾ ਗਿਆ ਅਤੇ ਇਸਦੇ ਨਾਲ ਹੀ ਮਾਸਟਰ ਜੀ ਦੀ ਦੇਣ ਨੂੰ ਅਤੇ ਪੰਥ ਨੂੰ ਆਪਣੇ ਨਿਸ਼ਾਨੇ ਤੋਂ ਭਟਕਾਉਣ ਲਈ ਇਹ ਭੰਡੀ ਪ੍ਰਚਾਰ ਕੀਤਾ ਗਿਆ ਕਿ:-

- ਦੇਸ਼ ਦੀ ਵੰਡ ਸਮੇਂ ਸਿੱਖ ਸਟੇਟ ਜਾਂ ਖਾਲਿਸਤਾਨ ਮਿਲਦਾ ਸੀ ਪਰ ਮਾਸਟਰ ਤਾਰਾ ਸਿੰਘ ਨੇ ਨਹੀਂ ਲਿਆ।
- ੧੯੪੭ ਈ. ਵਿਚ ਮਾਸਟਰ ਤਾਰਾ ਸਿੰਘ ਨੇ ਲਾਹੌਰ ਕਿਲ੍ਹੇ 'ਤੇ ਲੱਗਾ ਪਾਕਿਸਤਾਨ ਦਾ ਝੰਡਾ ਫ਼ਾੜਿਆ ਸੀ।
- ਡਾਕਟਰ ਅੰਬੇਦਕਰ ਸਿੰਘ ਸੱਜਣਾ ਚਾਹੁੰਦੇ ਸਨ ਪਰ ਮਾਸਟਰ ਜੀ ਨੇ ਇਸ ਤੋਂ ਇਨਕਾਰ ਕਰ ਦਿੱਤਾ।

## ਸਿੱਖ ਸਟੇਟ

ਦੇਸ਼ ਦੀ ਵੰਡ ਸਮੇਂ ਦੀਆਂ ਸਾਰੀਆਂ ਮੀਟਿੰਗਾਂ ਅਤੇ ਗੱਲਬਾਤ ਦੇ ਸਾਰੇ ਦਸਤਾਵੇਜ਼ ਹੁਣ ਮੌਜੂਦ ਹਨ। ਕਿਸੇ ਵੀ ਲਿਖਤ, ਦਸਤਾਵੇਜ਼ ਜਾਂ ਰਿਕਾਰਡ ਵਿਚ ਅਜ਼ਾਦ ਸਿੱਖ ਸਟੇਟ ਜਾਂ ਖਾਲਿਸਤਾਨ ਦਾ ਕੋਈ ਵੀ ਜ਼ਿਕਰ ਨਹੀਂ ਹੈ। ਦੇਸ਼ ਦੀ ਵੰਡ 'ਤੇ ਗੰਭੀਰਤਾ ਨਾਲ ਖੋਜ ਕਰਨ ਵਾਲੇ ਉੱਘੇ ਇਤਿਹਾਸਕਾਰ ਡਾ. ਕਿਰਪਾਲ ਸਿੰਘ ਜੀ ਇਸ ਬਾਰੇ ਦੱਸਦੇ ਹਨ ਕਿ ਸਿੱਖ ਸਟੇਟ ਜਾਂ ਖਾਲਿਸਤਾਨ ਨਹੀਂ ਬਲਕਿ ਪਾਕਿਸਤਾਨ ਦੇ ਕਾਇਦ ਮੁਹੰਮਦ ਅਲੀ ਜਿਨਾਹ ਵੱਲੋਂ ਸਿੱਖਾਂ ਨੂੰ ਮੁਸਲਿਮ 'ਨੇਸ਼ਨ' ਪਾਕਿਸਤਾਨ ਵਿਚ 'ਸਬ-ਨੇਸ਼ਨ' ਦੀ ਅਧੀਨਗੀ ਵਾਲੇ ਰੁਤਬੇ ਦੀ ਪੇਸ਼ਕਸ਼ ਕੀਤੀ ਗਈ ਸੀ। ਇਹ ਪੇਸ਼ਕਸ਼ ਵੀ ਲਿਖਤੀ ਨਹੀਂ ਬਲਕਿ ਮੂੰਹ ਜ਼ਬਾਨੀ ਸੀ ਅਤੇ ਮਾਸਟਰ ਜੀ ਵੱਲੋਂ ਇਹ ਪੁੱਛੇ ਜਾਣ 'ਤੇ ਕਿ ਕੀ ਦਸ ਸਾਲ ਬਾਅਦ ਜੇ ਸਿੱਖ ਇਸ ਮੁਸਲਿਮ ਸਟੇਟ ਤੋਂ ਬਾਹਰ ਆਣਾ ਚਾਹੁਣਗੇ ਤਾਂ ਕੀ ਇਸ ਦੀ ਇਜਾਜ਼ਤ ਹੋਏਗੀ? ਜਿਨਾਹ ਦਾ ਸਪੱਸ਼ਟ ਉੱਤਰ ਸੀ, 'ਬਿਲਕੁਲ ਨਹੀਂ'। ਸੋ ਇਹ ਸਿੱਖ ਸਟੇਟ ਜਾਂ ਖਾਲਿਸਤਾਨ ਮਿਲਣ ਅਤੇ ਇਸ ਤੋਂ ਇਨਕਾਰ ਕਰਨ ਦੀ ਗੱਲ ਮਹਿਜ਼ ਸ਼ੋਸ਼ਾ ਅਤੇ ਭੰਡੀ ਪ੍ਰਚਾਰ ਹੈ।

## ਪਾਕਿਸਤਾਨ ਦਾ ਝੰਡਾ (ਪਰਚਮ) ਫ਼ਾੜਨ ਦੀ ਕਹਾਣੀ

ਇਕ ਹੋਰ ਕਹਾਣੀ ਪ੍ਰਚਾਰਿਤ ਕੀਤੀ ਗਈ ਕਿ ੩ ਮਾਰਚ, ੧੯੪੭ ਈ. ਨੂੰ ਮਾਸਟਰ ਤਾਰਾ ਸਿੰਘ ਨੇ ਲਾਹੌਰ ਅਸੰਬਲੀ 'ਤੇ ਲੱਗਾ ਪਾਕਿਸਤਾਨ ਦਾ ਝੰਡਾ ਫ਼ਾੜ ਦਿੱਤਾ ਸੀ। ਡਾ. ਕਿਰਪਾਲ ਸਿੰਘ ਇਸ ਨੂੰ ਮਹਿਜ਼ ਹਿੰਦੂਆਂ ਵੱਲੋਂ ਫ਼ੈਲਾਇਆ ਗਿਆ ਝੂਠ ਦੱਸਦੇ ਹਨ। ਮਾਰਚ ੧੯੪੭ ਈ. ਵਿਚ ਜਦੋਂ ਖਿਜ਼ਰ ਹਯਾਤ ਦੀ ਯੂਨੀਅਨਿਸਟ ਵਜ਼ਾਰਤ ਹਾਰ ਗਈ ਅਤੇ ਉਸ ਦੀ ਬਜਾਇ ਮੁਸਲਿਮ ਲੀਗ ਦੀ ਵਜ਼ਾਰਤ ਬਣਨੀ ਸੀ ਤਾਂ ਉਸ ਵੇਲੇ ਪੰਜਾਬ ਦੀ ਸਾਰੀ ਦੀ ਸਾਰੀ ਹਿੰਦੂ-ਸਿੱਖ ਜਨਤਾ ਅਕਾਲੀ ਦਲ ਅਤੇ

ਮਾਸਟਰ ਜੀ ਨੂੰ ਆਪਣਾ ਆਗੂ ਮੰਨ ਚੁੱਕੀ ਸੀ। ਇਹ ਪੰਥ 'ਤੇ ਇਕ ਗੰਭੀਰ ਸੰਕਟ ਸੀ ਕਿ ਦੇਸ਼ ਦਾ ਬਟਵਾਰਾ ਨਹੀਂ ਬਲਕਿ ਸਿੱਖਾਂ ਦਾ ਬਟਵਾਰਾ ਹੋਣਾ ਸੀ। ਉੱਤਰੀ-ਦੱਖਣੀ ਕੋਰੀਆ, ਪੂਰਬੀ-ਪੱਛਮੀ ਜਰਮਨੀ ਆਦਿ ਦੀ ਤਰਜ਼ 'ਤੇ ਸਿੱਖ ਕੌਮ ਦੋ ਟੁੱਕੜਿਆਂ ਵਿਚ ਵੰਡੀ ਜਾਣੀ ਸੀ। ਅੱਧੀ ਪਾਕਿਸਤਾਨ ਦੇ ਅਧੀਨ ਅਤੇ ਅੱਧੀ ਹਿੰਦੁਸਤਾਨ ਦੇ ਅਧੀਨ। ਸਿੱਖ ਪੰਥ ਲਈ ਇਹ ਇਕ ਲਗਾਤਾਰ ਕਾਇਮ ਰਹਿਣ ਵਾਲਾ ਘੱਲੂਘਾਰਾ ਸਾਬਿਤ ਹੋਣਾ ਸੀ। ਮਾਸਟਰ ਜੀ ਨੇ ਉਸ ਸਮੇਂ ਪੰਜਾਬ ਦੇ ਬਟਵਾਰੇ ਦੀ ਮੰਗ ਕੀਤੀ। ਕੌਮ ਦੇ ਵਾਹਿਦ ਅਤੇ ਸ਼ੇਰ-ਦਿਲ ਲੀਡਰ ਮਾਸਟਰ ਤਾਰਾ ਸਿੰਘ ਨੇ ਸੰਕਟ ਦੀ ਇਸ ਘੜੀ ਵਿਚ ਲਾਹੌਰ ਅਸੰਬਲੀ ਦੇ ਬਾਹਰ ਮੁਸਲਿਮ ਲੀਗ ਹਜੂਮ ਦੇ ਸਾਹਮਣੇ ਆਪਣੀ 'ਸ੍ਰੀ ਸਾਹਿਬ' ਚੁੱਕ ਕੇ 'ਪਾਕਿਸਤਾਨ ਮੁਰਦਾਬਾਦ' ਦਾ ਨਾਅਰਾ ਮਾਰਿਆ। ਇਸ ਨਾਲ ਹਾਲਾਤ ਨੇ ਐਸਾ ਪਲਟਾ ਖਾਧਾ ਕਿ ਮੁਸਲਿਮ ਲੀਗ ਦੀ ਪੂਰੇ ਪੰਜਾਬ ਨੂੰ ਪਾਕਿਸਤਾਨ ਦਾ ਹਿੱਸਾ ਬਣਾਉਣ ਦਾ ਸੁਫ਼ਨਾ ਚਕਨਾਚੂਰ ਹੋਇਆ ਅਤੇ ਬਾਉਂਡਰੀ ਕਮਿਸ਼ਨ ਦੁਬਾਰਾ ਬਣਿਆ ਅਤੇ ਪੰਜਾਬ ਦਾ ਬਟਵਾਰਾ ਹੋਇਆ।

## ਡਾ. ਅੰਬੇਦਕਰ ਅਤੇ ਸਿੱਖ

ਇਕ ਹੋਰ ਭੰਡੀ ਪ੍ਰਚਾਰ ਕੀਤਾ ਜਾਂਦਾ ਹੈ ਕਿ ਉਸ ਸਮੇਂ ਬਾਬਾ ਸਾਹਿਬ ਡਾ. ਅੰਬੇਦਕਰ ਬਿਪਰਵਾਦੀ ਭਾਰਤੀ ਵਰਣ ਵੰਡ ਪ੍ਰਣਾਲੀ ਅਨੁਸਾਰ ਅਛੂਤ ਕਹਿ ਕੇ ਸਦੀਆਂ ਦੁਰਕਾਰੇ ਹੋਏ ਕਰੋੜਾਂ ਲੋਕਾਂ ਸਮੇਤ ਸਿੱਖ ਬਣਨਾ ਚਾਹੁੰਦੇ ਸਨ ਪਰ ਮਾਸਟਰ ਜੀ ਨੇ ਇਸ ਵਿਚ ਰੁਕਾਵਟ ਪਾਈ । ਦਰਅਸਲ ਉਸ ਸਮੇਂ ਮਹਾਤਮਾ ਗਾਂਧੀ ਨੇ ਇਹ ਕਿਹਾ ਕਿ ਜੇ ਅਛੂਤ ਸਿੱਖ ਬਣ ਗਏ ਤਾਂ ਮੈਂ ਮਰਨ ਵਰਤ ਰੱਖ ਲਵਾਂਗਾ।

ਮਾਸਟਰ ਤਾਰਾ ਸਿੰਘ ਜੀ ਦੀ ਦੇਣ ਅਤੇ ਪੰਥ ਦੀ ਬੇਲਾਗ ਸੇਵਾ ਅਦੁੱਤੀ ਹੈ। ਦੂਸਰੀ ਆਲਮੀ ਜੰਗ, ਵਿਸ਼ਵ ਯੁੱਧ ਦੌਰਾਨ ੧੯੪੨ ਈ. ਵਿਚ ਕਾਂਗਰਸ ਨੇ 'ਦੇਸ਼ ਛੱਡੋ' ਦਾ ਨਾਅਰਾ ਦੇ ਕੇ ਫ਼ੌਜ ਭਰਤੀ ਦੇ ਬਾਈਕਾਟ ਦਾ ਨਾਅਰਾ ਦਿੱਤਾ। ਦੂਰ-ਅੰਦੇਸ਼ ਮਾਸਟਰ ਤਾਰਾ ਸਿੰਘ ਨੇ ਆਉਣ ਵਾਲੇ ਸਮੇਂ ਦੀ ਨਜ਼ਾਕਤ ਵੇਖਦਿਆਂ ਸਿੱਖਾਂ ਨੂੰ ਵੱਧ ਤੋਂ ਵੱਧ ਫ਼ੌਜ ਵਿਚ ਭਰਤੀ ਹੋਣ ਦਾ ਸੰਦੇਸ਼ ਦਿੱਤਾ। ਇਸ ਸਮੇਂ ਵਿਚ ਬੜੀ ਵੱਡੀ ਗਿਣਤੀ ਵਿਚ ਸਿੱਖ ਫ਼ੌਜ ਵਿਚ ਭਰਤੀ ਹੋਏ। ਇਤਿਹਾਸ ਨੇ ਮਾਸਟਰ ਜੀ ਦੀ ਸੂਝ ਅਤੇ ਨਿਰਣੇ ਦੀ ਗਵਾਹੀ ਦਿੱਤੀ ਹੈ ਕਿ ੧੯੪੭ ਈ. ਵਿਚ ਦੇਸ਼ ਦੀ ਵੰਡ ਸਮੇਂ ਅਤੇ ਬਾਅਦ ਵਿਚ ਵੀ ੧੯੪੭ ਈ. ਦੇ ਕਬਾਇਲੀ ਹਮਲੇ ਅਤੇ ੧੯੬੫ ਅਤੇ ੧੯੭੧ ਈ. ਦੀ ਜੰਗ ਦੌਰਾਨ ਜੇ ਕੌਮ ਦਾ ਬਚਾਅ ਹੋਇਆ ਹੈ ਤਾਂ ਉਹ ੧੯੪੨ ਈ. ਵਿਚ ਵੱਡੀ ਗਿਣਤੀ ਵਿਚ ਸਿੱਖਾਂ ਦੇ ਭਰਤੀ ਹੋਣ ਕਰਕੇ ਹੀ ਹੋਇਆ ਹੈ। ਡਾ. ਕਿਰਪਾਲ ਸਿੰਘ ਇਸ ਬਾਰੇ ਦੱਸਦੇ ਹਨ ਕਿ ਇਸ ਸਮੇਂ ਦੀ ਸਿੱਖਾਂ ਦੀ ਭਰਤੀ ਨੇ ਬਹੁਤ ਵੱਡੀ ਗਿਣਤੀ ਵਿਚ ਸਿੱਖ ਜਨਰਲ ਅਤੇ ਉੱਚ ਅਧਿਕਾਰੀ ਕੌਮ ਨੂੰ ਦਿੱਤੇ। ■

# ਸਿੱਖ ਧਰਮ : ਮੌਲਿਕ ਤੇ ਸਵੈ-ਨਿਰਭਰ ਧਰਮ

*-ਡਾ. ਸ਼ਮਸ਼ੇਰ ਸਿੰਘ**

ਸਿੱਖ ਧਰਮ ਇਕ ਮੌਲਿਕ ਸਵੈ-ਨਿਰਭਰ ਅਤੇ ਸੁਤੰਤਰ ਧਰਮ ਹੈ। ਭਾਵ ਇਹ ਧਰਮ ਅਕਾਲ ਪੁਰਖ ਦੇ ਦੈਵੀ ਹੁਕਮ ਅਨੁਸਾਰ ਪੰਦਰ੍ਹਵੀਂ ਸਦੀ (੧੪੬੯ ਈ.) ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਗਮਨ ਨਾਲ ਹੋਂਦ ਵਿਚ ਆਇਆ। ਕਈ ਵਾਰੀ ਕੁਝ ਵਿਦਵਾਨ ਆਪਣੀ ਸੀਮਤ ਸੋਚਣੀ ਕਰਕੇ ਕਿਸੇ ਧਰਮ ਨੂੰ ਸਮਕਾਲੀ ਪ੍ਰਚਲਿਤ ਧਰਮਾਂ ਜਾਂ ਸੰਪਰਦਾਵਾਂ ਦੇ ਸੋਧੇ ਹੋਏ ਰੂਪ ਨਾਲ ਜੋੜ ਦਿੰਦੇ ਹਨ ਪਰ ਅਸਲ ਵਿਚ ਐਸਾ ਨਹੀਂ ਹੁੰਦਾ। ਹਰ ਇਕ ਆਸਤਿਕ ਧਰਮ ਦੇ ਕੁਝ ਬੁਨਿਆਦੀ ਤੱਤ ਦੂਸਰੇ ਨਵ-ਜਨਮੇ ਧਰਮਾਂ ਨਾਲ ਸਾਂਝੇ ਤਾਂ ਹੁੰਦੇ ਹਨ ਪਰੰਤੂ ਇਨ੍ਹਾਂ ਦਾ ਮਤਲਬ ਇਹ ਨਹੀਂ ਹੁੰਦਾ ਕਿ ਨਵ-ਜਨਮਿਆ ਧਰਮ ਪਰੰਪਰਾਗਤ ਧਰਮਾਂ ਦੇ ਮੇਲ ਤੋਂ ਹੋਂਦ ਵਿਚ ਆਇਆ ਹੁੰਦਾ ਹੈ ਜਾਂ ਉਨ੍ਹਾਂ ਦਾ ਸੋਧਿਆ ਹੋਇਆ ਰੂਪ ਹੁੰਦਾ ਹੈ। ਐਸੇ ਵਿਚਾਰ ਸਾਨੂੰ ਸਿੱਖ ਧਰਮ ਦੇ ਬਾਰੇ ਕੁਝ ਵਿਦਵਾਨਾਂ ਦੇ ਮਿਲਦੇ ਹਨ। ਜਿਨ੍ਹਾਂ ਦੀ ਚਰਚਾ ਇਥੇ ਵਿਸ਼ੇ ਤੋਂ ਬਾਹਰ ਦੀ ਗੱਲ ਹੈ।

ਧਰਮ ਦੇ ਬਾਹਰੀ ਰੂਪ ਵਿਚ ਸਮੇਂ ਤੇ ਸਥਾਨ ਕਾਰਨ ਵਖਰੇਵਾਂ ਆਉਣਾ ਸੰਭਵ ਹੋ ਸਕਦਾ ਹੈ ਜੋ ਕਿ ਕੁਦਰਤੀ ਹੁੰਦਾ ਹੈ, ਇਸ ਦੇ ਪਿੱਛੇ ਭੂਗੋਲਿਕ ਤੇ ਭਾਸ਼ਾਈ ਕਾਰਨ ਵੀ ਹੋ ਸਕਦੇ ਹਨ ਤੇ ਇਕ ਸਭਿਆਚਾਰ ਦੇ ਦੂਸਰੇ ਸਭਿਆਚਾਰ ਉੱਤੇ ਪ੍ਰਭਾਵ ਦੇ ਕਾਰਨ ਵੀ, ਪਰੰਤੂ ਸਭ ਦੇ ਬਾਵਜੂਦ ਨਵਾਂ ਨਰੋਆ ਤੇ ਮੌਲਿਕ ਧਰਮ ਆਪਣੇ ਅਸਤਿਤਵ ਨੂੰ ਹਮੇਸ਼ਾਂ ਕਾਇਮ ਰੱਖਦਾ ਹੈ। ਉਹ ਸਮੇਂ ਦੀਆਂ ਪ੍ਰਸਥਿਤੀਆਂ ਦੇ ਕਾਰਨ ਆਈਆਂ ਔਕੜਾਂ ਦਾ ਮੁਕਾਬਲਾ ਜ਼ਰੂਰ ਕਰਦਾ ਹੈ ਪਰੰਤੂ ਉਨ੍ਹਾਂ ਤੋਂ ਪ੍ਰਭਾਵਿਤ ਹੋਏ ਬਿਨਾਂ ਆਪਣੇ ਮੂਲ ਤੇ ਬੁਨਿਆਦੀ ਰੂਪ ਨੂੰ ਗੁਆਉਂਦਾ ਨਹੀਂ ਸਗੋਂ ਸਮੇਂ ਨੂੰ ਪ੍ਰਭਾਵਿਤ ਕਰਦਾ ਹੈ। ਸਿੱਖ ਧਰਮ ਇਕ ਐਸਾ ਧਰਮ ਹੈ ਜੋ ਸਮੇਂ, ਸਥਾਨ ਅਤੇ ਕਾਰਨ ਦੀਆਂ ਸੀਮਾਵਾਂ ਤੋਂ ਮੁਕਤ ਹੈ। ਸੱਚਾ ਧਰਮ ਹਮੇਸ਼ਾ ਇਕ ਰਸ ਰਹਿੰਦਾ ਹੈ:

*ਏਕੋ ਧਰਮੁ ਦ੍ਰਿੜੈ ਸਚੁ ਕੋਈ॥*
*ਗੁਰਮਤਿ ਪੂਰਾ ਜੁਗਿ ਜੁਗਿ ਸੋਈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੮੮)*

ਕਿਸੇ ਧਰਮ ਦੀ ਸਹੀ ਪਛਾਣ ਤੇ ਪਰਖ ਉਸ ਤੋਂ ਉਤਪੰਨ ਹੋਏ ਆਚਾਰ-ਵਿਚਾਰ ਤੋਂ ਹੋਇਆ ਕਰਦੀ ਹੈ। ਸੱਚ ਨੂੰ ਸਾਰੇ ਧਰਮਾਂ ਨੇ ਕਿਸੇ ਨਾ ਕਿਸੇ ਰੂਪ ਵਿਚ ਜ਼ਰੂਰ ਸਵੀਕਾਰ ਕੀਤਾ ਹੈ। ਇਸ ਸੱਚ ਨੂੰ ਉਨ੍ਹਾਂ ਧਰਮਾਂ ਦੇ ਅਨੁਯਾਈ ਜੀਵਨ ਵਿਚ

*ਮਕਾਨ ਨੰ: ੧੩੩, ਲੰਮੀ ਗਲੀ, ਡਾਕਖ਼ਾਨਾ ਪੰਜਾਬੀ ਯੂਨੀਵਰਸਿਟੀ, ਪਟਿਆਲਾ— ੧੪੭੦੦੨; ਮੋ. +੯੧ ੯੮੮੮੪-੩੮੧੫੭

ਅਪਣਾਉਣ ਲਈ ਕਿੱਥੋਂ ਤਕ ਸਫਲ ਹੋਏ ਹਨ ਇਹ ਇੱਕ ਵੱਖਰੀ ਗੱਲ ਹੈ ਜੋ ਸਮਝਣ ਦੀ ਲੋੜ ਹੈ। ਕਿਉਂਕਿ ਧਰਮ ਇੱਕ ਜੀਵਨ-ਜਾਚ ਹੈ। ਅਸੀਂ ਕਹਿੰਦੇ ਕੀ ਹਾਂ? ਕਰਦੇ ਕੀ ਹਾਂ? ਸੋਚਦੇ ਕੀ ਹਾਂ? ਇਹ ਧਰਮ ਦੇ ਸਿਧਾਂਤਕ ਪੱਖ ਕਹੇ ਜਾ ਸਕਦੇ ਹਨ ਅਸੀਂ ਬਣ ਕੀ ਸਕੇ ਹਾਂ, ਅਸਲ ਵਿਚ ਧਰਮ ਦਾ ਇਹ ਸਿਖਰ ਹੁੰਦਾ ਹੈ। ਧਰਮ ਦਾ ਮੂਲ ਰੂਪ ਇਕ ਹੈ ਉਹ 'ਸੱਚ' ਹੈ ਪਰੰਤੂ ਸਿੱਖ ਧਰਮ ਨੇ ਸੱਚ ਨਾਲੋਂ ਵੀ ਸੱਚੇ ਆਚਾਰ ਨੂੰ ਸਰਬੋਤਮਤਾ ਦਿੱਤੀ ਹੈ:

*ਸਚਹੁ ਓਰੈ ਸਭੁ ਕੋ ਉਪਰਿ ਸਚੁ ਆਚਾਰੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੬੨)*

ਸੱਚ ਜਦੋਂ ਅਮਲੀ ਰੂਪ ਵਿਚ ਸਾਡੇ ਅੰਦਰ ਰਚ-ਮਿਚ ਜਾਂਦਾ ਹੈ ਤੇ ਸਾਡੇ ਵਿਵਹਾਰਕ ਜੀਵਨ ਦਾ ਅੰਗ ਬਣ ਜਾਂਦਾ ਹੈ ਤਾਂ ਸਾਡੇ ਭੈੜੇ ਕਰਮਾਂ ਦੇ ਸੰਸਕਾਰਾਂ ਦੁਆਰਾ ਜੰਮੀ ਹੋਈ ਮੈਲ ਧੋਤੀ ਜਾਂਦੀ ਹੈ। ਸੱਚ ਜਦੋਂ ਪਾਪ ਰੂਪੀ ਰੋਗ ਦਾ ਦਾਰੂ ਬਣ ਜਾਂਦਾ ਹੈ ਤਾਂ ਸਾਡਾ ਅੰਦਰ ਨਿਰਮਲ ਹੋ ਜਾਂਦਾ ਹੈ:

*ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੬੮)*

ਸੱਚ ਆਧਾਰਿਤ 'ਨਿਰਮਲ ਕਰਮ' ਤੇ ਸੱਚੇ ਪ੍ਰਭੂ ਦੀ ਸਿਮਰਤੀ ਨਾਮ, ਸਿੱਖ ਧਰਮ ਦੇ ਦੋ ਮੁੱਖ ਤੱਤ ਹਨ ਜੋ ਇਸ ਨੂੰ ਸਰਬ ਸ੍ਰੇਸ਼ਟ ਤੇ ਪੂਰਨ ਧਰਮ ਬਣਾਉਣ ਵਿਚ ਯੋਗਦਾਨ ਪਾਉਂਦੇ ਹਨ। ਪੰਜਵੇਂ ਪਾਤਸ਼ਾਹ ਦਾ ਫੁਰਮਾਨ ਹੈ:

*ਸਰਬ ਧਰਮ ਮਹਿ ਸ੍ਰੇਸਟ ਧਰਮੁ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੬)*

ਧਰਮ ਜੀਵਨ ਨੂੰ ਸੰਤੁਲਿਤ ਕਰਦਾ ਹੈ। ਧਰਮੀ ਮਨੁੱਖ ਦੇ ਜੀਵਨ ਵਿਚ ਕਿਸੇ ਕਿਸਮ ਦਾ ਉਲਾਰ ਨਹੀਂ ਹੁੰਦਾ। ਇਸ ਜੀਵਨ ਵਿਚ ਨਾ ਤਾਂ ਨਿਰਾ ਤਿਆਗ ਤੇ ਨਾ ਹੀ ਇਸ ਵਿਚ ਨਿਰਾ ਸੰਸਾਰ ਗ੍ਰਸਤ ਹੋਣ ਦੀ ਗੱਲ ਹੁੰਦੀ ਹੈ। ਇਸ ਵਿਚ ਦਰਿਆਵਾਂ ਦੇ ਹੜ੍ਹ ਵਾਂਗ ਖਲਲ ਨਹੀਂ ਸਗੋਂ ਸਮੁੰਦਰ ਵਰਗੀ ਗੰਭੀਰਤਾ ਹੁੰਦੀ ਹੈ। ਇਸ ਨੂੰ ਗੁਰਬਾਣੀ ਅੰਦਰ 'ਸਹਿਜ ਮਾਰਗ' 'ਨਾਮ ਮਾਰਗ' ਜਾਂ 'ਗੁਰਮਤਿ ਮਾਰਗ' ਦਾ ਨਾਂ ਦਿੱਤਾ ਗਿਆ ਹੈ। ਇਸ ਪ੍ਰਕਾਰ ਦੇ ਜੀਵਨ ਅੰਦਰ ਅਕਾਲ ਪੁਰਖ ਦੇ ਦੈਵੀ ਹੁਕਮ ਨੂੰ ਤੱਤ ਰੂਪ ਵਿਚ ਸਾਰੇ ਰਮ ਰਿਹਾ ਮੰਨਿਆ ਗਿਆ ਹੈ:

*ਪਰਵਿਰਤਿ ਨਿਰਵਿਰਤਿ ਹਾਠਾ ਦੋਵੈ*
*ਵਿਚਿ ਧਰਮੁ ਫਿਰੈ ਰੈਬਾਰਿਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੮੦)*

ਗੁਰਮਤਿ ਅਨੁਸਾਰ ਅਕਾਲ ਪੁਰਖ ਦੇ ਦੈਵੀ ਹੁਕਮ ਵਾਲਾ ਧਰਮ ਹੀ ਜੀਵਨ ਦਾ ਤੱਤ ਹੈ ਇਸਨੂੰ ਮੰਨਣਾ ਤੇ ਅਪਨਾਉਣਾ ਹੀ ਜੀਵਨ ਦਾ ਮਨੋਰਥ ਹੈ। ਇਸ ਤੋਂ ਬਿਨਾਂ ਮਨੁੱਖੀ ਜ਼ਿੰਦਗੀ ਦਾ ਆਪਣੇ ਆਪ ਦਾ ਆਤਮਘਾਤ ਹੁੰਦਾ ਹੈ। ਅਜਿਹੀ ਜ਼ਿੰਦਗੀ ਸਮਾਜ ਉੱਤੇ ਵਾਧੂ ਭਾਰ ਵਾਂਗ ਹੁੰਦੀ ਹੈ ਅਤੇ ਰੱਬ ਨਾਲ ਧੋਖਾ ਕਿਉਂਕਿ ਮਨੁੱਖ ਦੀ ਬਿਬੇਕਤਾ ਉਸ ਨੂੰ ਇਸ ਗੱਲ ਕਰਕੇ ਹੀ ਬਾਕੀ ਜੀਵ-ਜੰਤੂਆਂ ਨਾਲੋਂ

ਸ੍ਰੇਸ਼ਟ ਬਣਾਉਂਦੀ ਹੈ ਕਿ ਉਹ ਆਪਣੇ ਆਪ ਪ੍ਰਤੀ ਸੁਚੇਤ ਹੈ, ਜੀਵਨ ਮਨੋਰਥ ਪ੍ਰਤੀ ਸੁਜੱਗ ਹੈ ਅਤੇ ਇਸ ਦੀ ਪ੍ਰਾਪਤੀ ਦੇ ਸਾਧਨ ਵੀ ਜਾਣਨ ਦੇ ਸਮਰੱਥ ਹੈ। ਇਸੇ ਲਈ ਸਿੱਖ ਧਰਮ ਅੰਦਰ ਮਨੁੱਖ ਨੂੰ ਆਪਣਾ ਮੂਲ ਪਛਾਣਨ ਲਈ ਕਿਹਾ ਗਿਆ ਹੈ। ਮਨੁੱਖ ਦੇ ਅੰਦਰ ਜੋਤ ਉਸਦੇ ਦੈਵੀ ਤੱਤ ਦੀ ਪ੍ਰਤੀਕ ਹੈ। ਖਾਣਾ, ਪੀਣਾ ਤੇ ਸੌਣਾ ਤਾਂ ਜੀਵ ਜੰਤੂਆਂ ਦੀ ਜੂਨੀ ਅੰਦਰ ਵੀ ਪ੍ਰਾਪਤ ਹੈ। ਮਨੁੱਖਾ ਜੀਵਨ ਇਸ ਤੋਂ ਵੱਧ ਪ੍ਰਾਪਤੀ ਲਈ ਮਿਲਿਆ ਹੈ:

*ਮਨ ਤੂੰ ਜੋਤਿ ਸਰੂਪੁ ਹੈ*
*ਆਪਣਾ ਮੂਲੁ ਪਛਾਣੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੪੧)*

ਸੱਚਾ ਧਰਮ ਕਿਸੇ ਇਕ ਵਿਅਕਤੀ, ਸਮਾਜ, ਜਾਤ, ਦੇਸ਼ ਤਕ ਹੀ ਸੀਮਤ ਨਹੀਂ ਹੁੰਦਾ। ਧਰਮ ਤਾਂ ਲੌਕਿਕ ਪਸਾਰੇ ਤੋਂ ਪਰੇ, ਰੂਪ, ਰੇਖ, ਰੰਗ ਤੋਂ ਮੁਕਤ ਨਿਰਾਕਾਰ ਸ਼ਕਤੀ ਨਾਲ ਵੀ ਸੰਬੰਧਿਤ ਹੈ। ਧਰਮ ਸਥਾਨ ਤੇ ਧਰਮ ਗ੍ਰੰਥ ਤੇ ਹੋਰ ਸਾਧਨ ਧਰਮ ਨੂੰ ਸਮਝਣ ਤੇ ਕਮਾਉਣ ਦੇ ਸਾਧਨ ਤੇ ਸਰੋਤ ਹੁੰਦੇ ਹਨ। ਸਾਨੂੰ ਇਨ੍ਹਾਂ ਤਕ ਹੀ ਧਰਮ ਸੀਮਤ ਨਹੀਂ ਕਰ ਦੇਣਾ ਚਾਹੀਦਾ। ਸਿੱਖ ਧਰਮ ਆਪਣੇ ਕਲਾਵੇ ਅੰਦਰ ਸਾਰੇ ਸੰਸਾਰ ਨੂੰ ਲੈਂਦਾ ਹੈ। ਇਸ ਦਾ ਉਪਦੇਸ਼ ਹਰ ਪ੍ਰਾਣੀ-ਮਾਤਰ ਲਈ ਇਕਸਾਰ ਬਰਾਬਰ ਹੁੰਦਾ ਹੈ:

*ਗੁਰ ਦਰਸਨਿ ਉਧਰੈ ਸੰਸਾਰਾ॥*
*ਜੇ ਕੋ ਲਾਏ ਭਾਉ ਪਿਆਰਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬੧)*

ਸਿੱਖ ਧਰਮ ਅੰਦਰ ਰੱਬੀ ਏਕਤਾ ਅਤੇ ਮਨੁੱਖੀ ਸਾਂਝੀਵਾਲਤਾ ਦੋ ਬੜ੍ਹੇ ਮਹੱਤਵਪੂਰਨ ਤੱਤ ਹਨ। ਜਿਹੜਾ ਇਸ ਨੂੰ ਸਰਬਵਿਆਪੀ, ਸਰਬਦੇਸੀ ਤੇ ਸਰਬਕਾਲੀ ਧਰਮ ਸਥਾਪਿਤ ਕਰਦੇ ਹਨ। ਵਿਸ਼ਵ ਭਾਈਚਾਰੇ ਦੀ ਚੇਤਨਾ ਤੇ ਸਾਰੇ ਸੰਸਾਰ ਦਾ ਇੱਕੋ ਇੱਕ ਸਾਹਿਬ, ਅਕਾਲ ਪੁਰਖ ਜਦੋਂ ਸਾਡੀ ਜ਼ਮੀਰ ਨੂੰ ਟੁੰਬਦਾ ਹੈ ਤਾਂ ਅਸੀਂ ਸਾਰੇ ਜੀਵਾਂ ਅੰਦਰ "ਗੋਬਿੰਦ ਗੋਬਿੰਦ" ਹੀ ਦੇਖਦੇ ਹਾਂ ਤਾਂ ਫਿਰ ਇੱਕ ਵਿਸਮਾਦ ਪੈਦਾ ਹੁੰਦਾ ਹੈ। ਅਸੀਂ ਸਾਰੇ ਸੰਸਾਰ ਦਾ ਭਲਾ ਮੰਗਦੇ ਹਾਂ। ਸਿੱਖ ਧਰਮ ਇਕ ਮਾਨਵਤਾਵਾਦੀ ਧਰਮ ਹੈ ਇਕ ਐਸਾ ਗਾਡੀ ਰਾਹ ਹੈ ਜਿਸ ਨੂੰ ਸ੍ਰੀ ਗੁਰੂ ਨਾਨਕ ਦੇਵ ਜੀ ਨੇ *ਆਈ ਪੰਥੀ ਸਗਲ ਜਮਾਤੀ* ਕਿਹਾ ਹੈ। ਜਦੋਂ ਕੋਈ ਧਰਮ ਜਾਤ, ਜਨਮ, ਵਰਗ, ਦੇਸ਼ ਕਾਲ ਦੀਆਂ ਹੱਦਾਂ ਟੱਪ ਜਾਂਦਾ ਹੈ ਤਾਂ ਉਸ ਦੀਆਂ ਅਮਰ ਕੀਮਤਾਂ ਹੱਕ, ਸੱਚ ਤੇ ਨਿਆਂ ਉੱਪਰ ਪਹਿਰਾ ਦਿੰਦੀਆਂ ਹਨ ਤਾਂ ਹਰ ਕੋਈ ਉਸ ਵੱਲ ਖਿੱਚਿਆ ਜਾਂਦਾ ਹੈ- ਐਸਾ ਧਰਮ ਹਰ ਇਕ ਮਨੁੱਖ ਦੀ ਜ਼ਮੀਰ ਨੂੰ ਟੁੰਬਦਾ ਹੈ:

*ਕਹੁ ਨਾਨਕ ਗੁਰਿ ਖੋਏ ਭਰਮ॥*
*ਏਕੋ ਅਲਹੁ ਪਾਰਬ੍ਰਹਮ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੯੭)*

ਸੱਚਾ ਧਰਮ ਉਸ ਠੰਡੇ ਚਸ਼ਮੇ ਦੀ ਤਰ੍ਹਾਂ ਹੋਣਾ ਚਾਹੀਦਾ ਹੈ ਜਿਹੜਾ ਹਰ

ਇਕ ਪਿਆਸੇ ਜਗਿਆਸੂ ਦੀ ਆਤਮਕ ਭੁੱਖ ਨੂੰ ਤ੍ਰਿਪਤ ਕਰ ਸਕੇ। ਆਤਮਕ ਤ੍ਰਿਪਤੀ ਮਨੁੱਖ ਦੇ ਸੰਸਕਾਰਾਂ ਨੂੰ ਨਿਰਮਲ ਬਣਾ ਕੇ ਉਸ ਅੰਦਰ ਦਇਆ ਉਤਪੰਨ ਕਰਦੀ ਹੈ। ਦਇਆ ਹੀ ਧਰਮ ਦਾ ਪੁੱਤਰ ਹੈ, ਗੁਰਬਾਣੀ ਅੰਦਰ ਇਸ ਨੂੰ ਧਉਲ ਰੂਪ ਧਰਮ ਦਾ ਦਇਆ ਰੂਪੀ ਪੁੱਤਰ ਕਿਹਾ ਹੈ। ਧਰਮ ਆਪਣੇ ਅੰਤਰੀਵ ਭਾਵਾਂ ਵਿਚ ਸ਼ੁਭ ਗੁਣਾਂ ਦਾ ਹੀ ਦੂਸਰਾ ਨਾਂ ਹੈ। ਇਨ੍ਹਾਂ ਸ਼ੁਭ ਗੁਣਾਂ ਨੂੰ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਵਿਚ ਪਰੋਸਿਆ ਹੋਇਆ ਹੈ। ਜਗਿਆਸੂ ਪ੍ਰਤੀ ਇਨ੍ਹਾਂ ਗੁਣਾਂ ਨੂੰ ਰੋਜ਼ ਨਿਤ ਭੁੰਚਣ ਦਾ ਅਤੇ ਹਿਰਦੇ ਵਿਚ ਵਸਾਉਣ ਦਾ ਉਪਦੇਸ਼ ਹੈ। ਜਦੋਂ ਅਸੀਂ ਸ਼ੁਭ ਗੁਣਾਂ ਦਾ ਤਿਆਗ ਕਰ ਕੇ ਇਕ ਕਰਮ-ਕਾਂਡੀ ਧਰਮ, ਜਾਤੀ ਧਰਮ ਆਦਿ ਦਾ ਸਹਾਰਾ ਲੈਂਦੇ ਹਾਂ ਤਾਂ ਆਪਣੇ ਆਪ ਨੂੰ ਸੀਮਤ ਕਰ ਲੈਂਦੇ ਹਾਂ।

ਧਰਮ ਦਾ ਮਨੋਰਥ ਮਨੁੱਖ ਨੂੰ ਇਕ ਸ੍ਰੇਸ਼ਟ ਮਨੁੱਖ ਬਣਾਉਣਾ ਹੁੰਦਾ ਹੈ। ਧਰਮ ਨੂੰ ਇਸ ਧਰਤੀ ਅੰਦਰ ਇਸ ਲਈ ਥਾਪਿਆ ਗਿਆ ਹੈ ਕਿ ਉਹ ਆਪਣਾ ਸੱਚਾ ਧਰਮ ਦੈਵੀ ਇੱਛਾ (Divine will) ਅਨੁਸਾਰ ਨਿਭਾ ਸਕੇ ਕਿਉਂਕਿ ਕੁਦਰਤ ਦੇ ਸਾਰੇ ਤੱਤ ਆਪਣਾ ਸੱਚਾ ਧਰਮ ਨਿਭਾ ਰਹੇ ਹਨ। ਮਨੁੱਖ ਦੇ ਅੰਦਰ ਵੀ ਬ੍ਰਹਿਮੰਡ ਵਾਂਗ ਇਕ ਧਾਰਮਿਕ ਪ੍ਰਕਿਰਿਆ ਹੈ ਕਿਉਂਕਿ ਮਨੁੱਖ ਵੀ ਵਿਸ਼ਵ ਦੇ ਉਨ੍ਹਾਂ ਤੱਤਾਂ ਤੋਂ ਹੀ ਬਣਿਆ ਹੈ।

ਧਰਮ ਮਨੁੱਖ ਅੰਦਰ ਜਾਗ੍ਰਿਤੀ ਪੈਦਾ ਕਰਦਾ ਹੈ ਜੋ ਉਸ ਨੂੰ ਦੈਵੀ ਗੁਣਾਂ ਜਾਂ ਸ਼ੁਭ ਗੁਣਾਂ ਦੇ ਧਾਰਨ ਦੀ ਪ੍ਰੇਰਨਾ ਦਿੰਦੀ ਹੈ ਜਿਹੜਾ ਧਰਮ ਮਨੁੱਖ ਅੰਦਰ ਇਸ ਪ੍ਰਕਾਰ ਦੇ ਪਰਿਵਰਤਨ ਲਿਆਉਣ ਦੇ ਸਮਰੱਥ ਨਹੀਂ ਹੁੰਦਾ ਉਹ ਸਮਾਂ ਪਾ ਕੇ ਇਤਿਹਾਸ ਦੇ ਪੰਨਿਆਂ ਤਕ ਹੀ ਸੀਮਤ ਰਹਿ ਜਾਂਦਾ ਹੈ। ਧਰਮ ਦਾ ਮਨੋਰਥ ਮਨੁੱਖ ਦੇ ਅੰਦਰੋਂ-ਹਉਮੈਂ ਦਾ ਵਿਨਾਸ਼ ਕਰ ਕੇ ਪ੍ਰਭੂ ਹੁਕਮ ਦਾ ਧਾਰਨੀ ਬਣਾਉਣਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਨੁੱਖ ਨੂੰ ਧਰਮੀ ਬਣਾਉਣ ਲਈ ਉਸ ਦੇ ਮਨ ਅੰਦਰੋਂ ਹਉਮੈਂ ਦਾ ਵਿਨਾਸ਼ ਕਰਨ ਲਈ ਮਨੁੱਖ ਲਈ ਪੈਰਾਂ ਉੱਪਰ ਸੀਸ ਨਿਵਾਉਣ ਦੀ ਰੀਤ ਚਲਾਈ। ਗੁਰੂ ਅੱਗੇ ਸਮਰਪਣਤਾ ਦਾ ਫਾਰਮੂਲਾ ਅੱਜ ਵੀ ਉਤਨਾ ਹੀ ਸਾਰਥਿਕ ਹੈ ਜਿਤਨਾ ਉਸ ਸਮੇਂ ਸੀ।

ਜਦੋਂ ਅਸੀਂ ਧਰਮ ਦੇ ਅਜਿਹੇ ਸਾਰਥਿਕ ਤੱਤਾਂ ਨੂੰ ਅਪਣਾਉਣ ਤੋਂ ਅਸਮਰੱਥ ਰਹਿੰਦੇ ਹਾਂ ਤਾਂ ਅਸੀਂ ਧਰਮ ਨੂੰ ਅਸਲ ਰੂਪ ਵਿਚ ਗ੍ਰਹਿਣ ਨਹੀਂ ਕਰ ਸਕਦੇ। ਧਰਮ ਵਿਚ ਪ੍ਰਵੇਸ਼ ਹੋਣ ਲਈ ਇਹ ਪਹਿਲੀ ਸ਼ਰਤ ਹੈ ਕਿ ਆਪਾ ਭਾਵ ਦਾ ਤਿਆਗ ਕਰ ਦਿੱਤਾ ਜਾਵੇ। ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਚਰਨਾਮ੍ਰਿਤ ਦੇਣ ਦਾ ਮੰਤਵ ਸਿੱਖ ਦੇ ਅੰਦਰੋਂ ਹਉਮੈਂ ਵਰਗੇ ਭੈੜੇ ਸੰਸਕਾਰਾਂ ਦੀ ਮੈਲ ਨੂੰ ਧੋਣਾ ਸੀ। ਹਉਮੈਂ ਰਹਿਤ ਸਿੱਖ ਨਿਰਮਲ ਪੰਥ' ਦਾ ਪਾਂਧੀ ਹੋ ਸਕਦਾ ਹੈ।

ਸੱਚੇ ਧਰਮ ਅੰਦਰ ਗਿਣਤੀ ਵਧਾਉਣ ਨਾਲੋਂ ਗੁਣ ਪੈਦਾ ਕਰਨਾ ਅਤੀ ਜ਼ਰੂਰੀ

ਹੈ। ਭਾਵ ਉਹ ਬਹੁਤੇ ਅਨੁਯਾਈਆਂ ਦੀ ਗਿਣਤੀ ਵਧਾਉਣ ਦੇ ਹੱਕ ਵਿਚ ਨਹੀਂ ਹੁੰਦਾ ਸਗੋਂ ਚੰਗੇ ਆਦਰਸ਼ ਮਨੁੱਖ ਬਣਾਉਣਾ ਪਸੰਦ ਕਰਦਾ ਹੈ। ਉਸ ਬਹੁ-ਗਿਣਤੀ(Quantity) ਦਾ ਕੋਈ ਲਾਭ ਨਹੀਂ ਜਿਸ ਅੰਦਰ ਕੱਚ-ਪਿਚ ਹੈ। ਅੰਮ੍ਰਿਤ ਵਰਗੇ ਪਵਿੱਤਰ ਸੰਸਕਾਰ ਤੇ ਅਮਰ ਤੱਤ ਨੂੰ ਸੰਚਾਰ ਕਰਨ ਤੋਂ ਪਹਿਲਾਂ ਸਾਧਕ ਨੂੰ ਮਾਨਸਿਕ ਤੌਰ 'ਤੇ ਤਿਆਰ ਕਰਨਾ ਬੜਾ ਜ਼ਰੂਰੀ ਹੈ। ਅੰਮ੍ਰਿਤ ਸਿੱਖ ਦੀ ਪੂਰਨਤਾ ਦਾ ਸਿਖ਼ਰ ਹੈ, ਪ੍ਰਭੂ ਦੇ ਦੈਵੀ ਗੁਣਾਂ ਨਾਲ ਇਕਰੂਪਤਾ ਹੈ, ਸਾਂਝ ਹੈ। ਪਹਿਲੇ ਨੌ ਗੁਰੂ ਸਾਹਿਬਾਨ ਨੇ ਸਿੱਖ ਨੂੰ ਅੰਮ੍ਰਿਤ-ਪਾਨ ਕਰਨ ਲਈ ਮਾਨਸਿਕ ਤੌਰ 'ਤੇ ਤਿਆਰ ਕੀਤਾ। ਅੰਮ੍ਰਿਤ ਪ੍ਰਤੀ ਸ਼ਰਧਾ, ਚੇਤਨਾ, ਮਹੱਤਤਾ ਤੇ ਰਹਿਤ ਬੜੀ ਜ਼ਰੂਰੀ ਹੈ। ਅੰਮ੍ਰਿਤ ਉਸ ਵਕਤ ਛਕਾਇਆ ਜਾਵੇ ਜਦੋਂ ਸਿੱਖ ਆਪ ਮੰਗ ਕਰੇ। ਬਾਹਰ ਕੋਈ ਲੜਾਈ ਨਹੀਂ ਰਹਿੰਦੀ।

ਸੱਚਾ ਧਰਮ ਜੀਵਨ ਦੀਆਂ ਕੀਮਤਾਂ ਪ੍ਰਤੀ ਸਹੀ ਵਰਤੋਂ ਸਿਖਾਉਂਦਾ ਹੈ। ਧਾਰਮਿਕ ਪਰੰਪਰਾ ਅਨੁਸਾਰ ਧਰਮ, ਅਰਥ, ਕਾਮ ਤੇ ਮੋਖ ਚਾਰ ਪੁਰਸ਼ਾਰਥ ਮੰਨੇ ਗਏ ਹਨ। ਇਨ੍ਹਾਂ ਦੀ ਸਹੀ ਵਰਤੋਂ ਮਨੁੱਖੀ ਜੀਵਨ ਲਈ ਕਲਿਆਣਕਾਰੀ ਹੁੰਦੀ ਹੈ ਅਤੇ ਇਨ੍ਹਾਂ ਦਾ ਵਿਕਾਰੀ ਰੂਪ ਵਿਨਾਸ਼ਕਾਰੀ। ਅਸੀਂ ਜਦੋਂ ਇਨ੍ਹਾਂ ਕੀਮਤਾਂ ਦੀ ਸੀਮਾ ਤੋਂ ਅੱਗੇ ਲੰਘ ਕੇ ਵੀ ਆਪਣੇ ਆਪ ਨੂੰ ਅਧਿਆਤਮ ਕਰਮੀ ਕਹਾਉਣ ਦਾ ਦਾਅਵਾ ਕਰਦੇ ਹਾਂ ਤਾਂ ਧਰਮ ਤੋਂ ਬਹੁਤ ਦੂਰ ਚਲੇ ਜਾਂਦੇ ਹਾਂ। ਇਨ੍ਹਾਂ ਚਾਰ ਪਦਾਰਥਾਂ ਪ੍ਰਤੀ ਗਿਆਨ ਅਤਿ ਜ਼ਰੂਰੀ ਹੈ।

ਗੁਰੂ ਇਨ੍ਹਾਂ ਚੌਹਾਂ ਪੁਰਸ਼ਾਰਥਾਂ ਪ੍ਰਤੀ ਸੋਝੀ ਪ੍ਰਦਾਨ ਕਰਦਾ ਹੈ। ਅੱਜ ਸਾਡੇ ਜੀਵਨ ਅੰਦਰ ਅਸੰਤੁਸ਼ਟੀ, ਬੇਸਬਰੀ, ਲਾਲਸਾ ਤ੍ਰਿਸ਼ਨਾਵਾਂ ਆਦਿ ਇਨ੍ਹਾਂ ਪਦਾਰਥਾਂ ਪ੍ਰਤੀ ਅਗਿਆਨਤਾ ਕਰਕੇ ਹੈ; ਧਰਮ ਦਾ ਗਿਆਨ ਨਾ ਹੋਣਾ, ਅਰਥ ਦੀ ਸਹੀ ਵਰਤੋਂ ਨਾ ਕਰਨੀ, ਕਾਮਨਾਵਾਂ ਦੀ ਸੀਮਾ ਲੰਘ ਜਾਣਾ ਅਤੇ ਰਜੋਗੁਣੀ ਪ੍ਰਵਿਰਤੀ ਅਧੀਨ ਹਲਕਾਏ ਕੁੱਤੇ ਵਾਂਗ ਰਾਤ ਦਿਨ ਭਟਕਦੇ ਰਹਿਣਾ ਹੀ ਇਸ ਗੱਲ ਦਾ ਸਬੂਤ ਹੈ ਕਿ ਹਾਲੇ ਅਸੀਂ ਇਨ੍ਹਾਂ ਚਾਰ ਪਦਾਰਥਾਂ ਨੂੰ ਸਹੀ ਰੂਪ ਵਿਚ ਪ੍ਰਾਪਤ ਨਹੀਂ ਕੀਤਾ। ਪਹਿਲੇ ਤਿੰਨਾਂ ਨੂੰ ਇਕ ਸਾਧਨ ਰੂਪ ਵਿਚ ਅਪਣਾਉਣ ਲਈ ਕਿਹਾ ਹੈ ਤਾਂ ਫੇਰ ਚੌਥੇ ਦੀ ਪ੍ਰਾਪਤੀ ਸਫਲਤਾ ਪੂਰਵਕ ਹੁੰਦੀ ਹੈ:

*ਸਤਿਗੁਰ ਕੈ ਵਸਿ ਚਾਰਿ ਪਦਾਰਥ॥*
*ਤੀਨਿ ਸਮਾਏ ਏਕ ਕ੍ਰਿਤਾਰਥ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੩੪੫)*

ਧਰਮ ਦੀ ਪਰਉਪਕਾਰੀ ਤੇ ਕਲਿਆਣਕਾਰੀ ਭਾਵਨਾ ਮਨੁੱਖੀ ਜੀਵਨ ਦੀਆਂ ਸਾਰੀਆਂ ਸਮੱਸਿਆਵਾਂ ਦਾ ਹੱਲ ਦੱਸਦੀ ਹੈ। ਧਰਮ ਤਾਂ ਸੁਖ ਸ਼ਾਂਤੀ ਪ੍ਰਦਾਨ ਕਰਨ ਵਾਲਾ ਤੱਤ ਹੈ ਪਰੰਤੂ ਅੱਜ ਧਰਮ ਦੇ ਨਾਂ 'ਤੇ ਅਸ਼ਾਂਤੀ ਅਤੇ ਕਈ ਪ੍ਰਕਾਰ ਦੀਆਂ ਗੁੰਝਲਾਂ ਪੈਦਾ ਹੋਈਆਂ ਹਨ। ਅਸੀਂ ਆਪਸ ਵਿਚ ਲੜੀ ਜਾਂਦੇ ਹਾਂ। ਧਰਮ ਮਨੁੱਖ

ਨੂੰ ਪਹਿਲਾਂ ਉਸ ਦੇ ਅੰਦਰ ਦੀ ਲੜਾਈ ਨੂੰ ਖਤਮ ਕਰਨ ਲਈ ਕਹਿੰਦਾ ਹੈ। ਮਨੁੱਖ ਜਦੋਂ ਮਨ ਨੂੰ ਜਿੱਤ ਲੈਂਦਾ ਹੈ ਤਾਂ ਫਿਰ ਬਾਹਰੀ ਜਿੱਤ ਸਹਿਜੇ ਹੀ ਸੰਭਵ ਹੈ ਜਾਂ ਫਿਰ ਬਾਹਰ ਕੋਈ ਲੜਾਈ ਰਹਿੰਦੀ ਹੀ ਨਹੀਂ।

ਸੱਚੇ ਧਰਮ ਨੂੰ ਸਥਾਪਿਤ ਕਰਨ ਲਈ ਕਈ ਪ੍ਰਕਾਰ ਦੀਆਂ ਚੁਣੌਤੀਆਂ ਤੇ ਹੋਰ ਕਈ ਪ੍ਰਕਾਰ ਦੀਆਂ ਮੁਸ਼ਕਲਾਂ ਹਮੇਸ਼ਾਂ ਆਉਂਦੀਆਂ ਰਹੀਆਂ ਹਨ ਤੇ ਆਉਂਦੀਆਂ ਰਹਿਣਗੀਆਂ। ਗੁਰੂ ਸਾਹਿਬਾਨ ਦੀ ਆਪਣੀ ਸ਼ਖ਼ਸੀਅਤ ਇਤਨੀ ਪ੍ਰਭਾਵਸ਼ਾਲੀ ਸੀ ਅਤੇ ਬਾਣੀ ਦਾ ਉਪਦੇਸ਼ ਇਤਨੇ ਜਲਾਲ ਵਾਲਾ ਸੀ ਕਿ ਇਸਦੀ ਝਾਲ ਕੋਈ ਨਹੀਂ ਝੱਲ ਸਕਿਆ। ਅੱਜ ਵੀ ਉਹ ਤੱਤ ਉਵੇਂ ਹੀ ਕਾਇਮ ਹਨ ਪ੍ਰੰਤੂ ਲੋੜ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਸ਼ਬਦ ਧਰਮ ਦਾ ਵਿਚਾਰ ਦ੍ਰਿੜ੍ਹ ਕਰਾਇਆ ਜਾਵੇ। ਸ਼ਬਦ ਉਹ ਸ਼ਕਤੀ ਹੈ ਜੋ ਅਣਦਿਸਦੀ ਸ਼ਕਤੀ ਬਾਰੇ ਗਿਆਨ ਪ੍ਰਦਾਨ ਕਰਦੀ ਹੈ। ਇਹ ਆਤਮ-ਗਿਆਨ ਹੈ। ਇਸ ਦੀ ਸੋਝੀ ਦੁਆਰਾ ਵਿਕਾਰਾਂ ਹਉਮੈਂ ਦਾ ਦਮਨ ਤੇ ਦੁਬਿਧਾ ਦਾ ਨਾਸ, ਕਬੁੱਧ ਦਾ ਤਿਆਗ, ਇੱਛਾਵਾਂ ਦਾ ਨਿਯੰਤਰਣ ਤੇ ਆਤਮ ਰਸ ਦੀ ਪ੍ਰਾਪਤੀ ਹੁੰਦੀ ਹੈ। ਸ਼ਬਦ ਦਾ ਸੰਬੰਧ ਆਤਮਾ ਨਾਲ ਹੈ। ਇਸ ਦਾ ਗਿਆਨ ਬਾਹਰੀ ਭਟਕਣਾ ਖਤਮ ਕਰਕੇ ਨਿੱਜ ਘਰ ਵਿਚ ਸਥਿਰਤਾ ਪੈਦਾ ਕਰਦਾ ਹੈ। ਇਸ ਲਈ ਬੰਦੇ ਨੂੰ ਹਰ ਰੋਜ਼ ਪਹਿਲਾਂ ਤੇ ਆਪਣਾ ਆਪ ਖੋਜਣ ਦੀ ਲੋੜ ਹੈ ਅਤੇ ਸੰਸਾਰ ਅੰਦਰ ਵਰਤ ਰਹੇ ਵਰਤਾਰੇ ਨੂੰ ਸਮਝਣ ਦੀ ਲੋੜ ਹੈ ਫਿਰ ਗੁਰੂ ਦਰਸ਼ਨ ਪ੍ਰਤੀ ਸੁਚੇਤ ਹੋਣ ਦੀ ਅਤਿ ਜ਼ਰੂਰੀ ਲੋੜ ਹੈ :

*-ਬੰਦੇ ਖੋਜੁ ਦਿਲ ਹਰ ਰੋਜ*
*ਨਾ ਫਿਰੁ ਪਰੇਸਾਨੀ ਮਾਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੭)*
*-ਖਟੁ ਦਰਸਨੁ ਵਰਤੈ ਵਰਤਾਰਾ॥*
*ਗੁਰ ਕਾ ਦਰਸਨੁ ਅਗਮ ਅਪਾਰਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੬੧)*

ਸਿੱਖ ਧਰਮ ਦਾ ਦੂਸਰੇ ਧਰਮਾਂ, ਧਰਮ ਗ੍ਰੰਥਾਂ, ਧਰਮ ਸਥਾਨਾਂ ਪ੍ਰਤੀ ਜੋ ਨਜ਼ਰੀਆ ਹੈ ਉਹ ਉਨ੍ਹਾਂ ਅੰਦਰ ਆਈਆਂ ਤਰੁੱਟੀਆਂ ਪ੍ਰਤੀ ਜਾਗਰੂਕ ਕਰਨਾ ਹੈ ਇਹ ਦ੍ਰਿਸ਼ਟੀਕੋਣ ਉਸਾਰੂ ਭਾਵਨਾ ਵਾਲਾ ਸੀ। ਲੋਕਾਂ ਨੂੰ ਅੰਧ-ਵਿਸ਼ਵਾਸ, ਕਰਮ-ਕਾਂਡੀ ਪੂਜਾ ਤੇ ਹੋਰ ਵਹਿਮਾਂ-ਭਰਮਾਂ ਪ੍ਰਤੀ ਸੁਚੇਤ ਕਰਨਾ ਸੀ। ਅੱਜ ਸਾਡੇ ਆਪਣੇ ਵਿਚ ਇਸ ਪ੍ਰਕਾਰ ਦੀਆਂ ਕਈ ਕਮਜ਼ੋਰੀਆਂ ਆ ਗਈਆਂ ਹਨ ਜਿਨ੍ਹਾਂ ਤੋਂ ਸੁਚੇਤ ਹੋਣ ਦੀ ਲੋੜ ਹੈ। ਪਿਉ-ਦਾਦੇ ਦਾ ਖ਼ਜ਼ਾਨਾ ਜੋ ਅਧਿਆਤਮਿਕ ਤੱਤਾਂ ਨਾਲ ਭਰਪੂਰ ਹੈ ਅਜੇ ਤਕ ਅਸੀਂ ਵਰਤਿਆ ਹੀ ਨਹੀਂ ਇਸੇ ਲਈ ਅਸੀਂ ਆਤਮਿਕ ਪੱਖ ਤੋਂ ਦੀਵਾਲੀਏ ਬਣੇ ਹੋਏ ਹਾਂ। ਅਸੀਂ ਅਜੇ ਸ਼ਬਦ ਦੇ ਬਾਹਰੀ ਰੂਪ ਤਕ ਹੀ ਅੱਪੜੇ ਹਾਂ। ਦਰਸ਼ਨਾਂ ਤਕ ਹੀ ਸੀਮਤ ਹਾਂ, ਲੋੜ ਹੈ ਇਸ ਦੇ ਵਿਚਾਰ ਦੀ, ਜੀਵਨ ਵਿਚ ਅਪਣਾਉਣ ਦੀ।

---

ਸ੍ਰੀ ਗੁਰੂ ਗ੍ਰੰਥ ਸਾਹਿਬ ਨੇ ਸ਼ਬਦ ਧਰਮ ਦਾ ਵਿਚਾਰ ਦ੍ਰਿੜ੍ਹ ਕਰਾਇਆ ਹੈ। ਸ਼ਬਦ ਉਹ ਸ਼ਕਤੀ ਹੈ ਜੋ ਅਣਦਿਸਦੀ ਸ਼ਕਤੀ ਬਾਰੇ ਗਿਆਨ ਪ੍ਰਦਾਨ ਕਰਦੀ ਹੈ। ਇਹ ਆਤਮ ਗਿਆਨ ਹੈ ਇਸ ਦੀ ਸੋਝੀ ਦੁਆਰਾ ਵਿਕਾਰਾਂ ਦਾ ਦਮਨ ਤੇ ਦੁਬਿਧਾ ਦਾ ਨਾਸ, ਕਬੁੱਧ ਦਾ ਤਿਆਗ, ਇੱਛਾਵਾਂ ਦਾ ਨਿਯੰਤਰਣ ਤੇ ਆਤਮ ਰਸ ਦੀ ਪ੍ਰਾਪਤੀ ਹੁੰਦੀ ਹੈ। ਸ਼ਬਦ ਦਾ ਸੰਬੰਧ ਆਤਮਾ ਨਾਲ ਹੈ। ਇਸ ਦਾ ਗਿਆਨ ਬਾਹਰੀ ਭਟਕਣਾ ਖ਼ਤਮ ਕਰਕੇ ਨਿੱਜ ਘਰ ਵਿਚ ਸਥਿਰਤਾ ਪੈਦਾ ਕਰਦਾ ਹੈ। ਅੱਜ ਸ਼ਬਦ ਦੇ ਵਿਚਾਰ ਦੀ ਲੋੜ ਹੈ। ਸ਼ਬਦ ਮਨੁੱਖੀ ਸ਼ਖ਼ਸੀਅਤ ਨੂੰ ਪੂਰਨ ਰੂਪ ਵਿਚ ਘੜਨ ਦੇ ਸਮਰੱਥ ਹੈ:

*ਸਤਿਗੁਰ ਨੋ ਸਭੁ ਕੋ ਵੇਖਦਾ ਜੇਤਾ ਜਗਤੁ ਸੰਸਾਰੁ॥*
*ਡਿਠੈ ਮੁਕਤਿ ਨ ਹੋਵਈ ਜਿਚਰੁ ਸਬਦਿ ਨ ਕਰੇ ਵੀਚਾਰੁ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੫੯੪)

ਕਲਜੁਗ ਅੰਦਰ ਸਭ ਕੁਝ ਉਹੀ ਕੁਦਰਤੀ ਤੱਤ, ਭਾਵ ਧਰਤੀ, ਸੂਰਜ, ਚੰਦ, ਪਉਣ ਤੇ ਪਾਣੀ ਆਦਿ ਮੌਜੂਦ ਹਨ ਜੋ ਸਤਿਜੁਗ ਤੇ ਬਾਕੀ ਜੁਗਾਂ ਅੰਦਰ ਸਨ ਫਿਰ ਕਿਹੜੀ ਘਾਟ ਹੈ ਜਿਸ ਨੇ ਕਲਜੁਗ ਵਰਗਾ ਭੈੜਾ ਜੁਗ ਥਾਪ ਕੇ ਮਨੁੱਖ ਨੂੰ ਧਰਾਤਲ 'ਤੇ ਲੈ ਆਂਦਾ ਹੈ। ਇਸ ਦਾ ਉੱਤਰ ਗੁਰਬਾਣੀ ਇਸ ਪ੍ਰਕਾਰ ਦਿੰਦੀ ਹੈ ਕਿ ਮਨੁੱਖੀ ਜੀਵਨ ਦਾ ਪੱਧਰ ਗਿਰ ਗਿਆ ਹੈ ਭਾਵ ਹਰ ਪਾਸੇ ਗਿਰਾਵਟ ਆ ਗਈ ਹੈ:

*ਸੋਈ ਚੰਦੁ ਚੜਹਿ ਸੇ ਤਾਰੇ ਸੋਈ ਦਿਨੀਅਰੁ ਤਪਤ ਰਹੈ॥*
*ਸਾ ਧਰਤੀ ਸੋ ਪਉਣੁ ਝੁਲਾਰੇ ਜੁਗ ਜੀਅ ਖੇਲੇ ਥਾਵ ਕੈਸੇ॥੧॥*
*ਜੀਵਨ ਤਲਬ ਨਿਵਾਰਿ॥ ਹੋਵੈ ਪਰਵਾਣਾ ਕਰਹਿ ਧਿਙਾਣਾ*
*ਕਲਿ ਲਖਣ ਵੀਚਾਰਿ॥੧॥ ਰਹਾਉ॥*
*ਕਿਤੈ ਦੇਸਿ ਨ ਆਇਆ ਸੁਣੀਐ ਤੀਰਥ ਪਾਸਿ ਨ ਬੈਠਾ॥*
*ਦਾਤਾ ਦਾਨੁ ਕਰੇ ਤਹ ਨਾਹੀ ਮਹਲ ਉਸਾਰਿ ਨ ਬੈਠਾ॥੨॥*
*ਜੇ ਕੋ ਸਤੁ ਕਰੇ ਸੋ ਛੀਜੈ ਤਪ ਘਰਿ ਤਪੁ ਨ ਹੋਈ॥*

(ਸ੍ਰੀ ਗੁਰੂ ਗ੍ਰੰਥ ਸਾਹਿਬ, ੯੦੨)



# ਜ਼ੁਲਮੀ ਗਾਥਾ ਦਾ ਸੰਖੇਪ ਬਿਰਤਾਂਤ

## (ਸਿੱਖ ਇਤਿਹਾਸ ਵਿਚ ਵਾਪਰੇ ਤਿੰਨ ਘੱਲੂਘਾਰਿਆਂ ਦੇ ਹਵਾਲੇ ਨਾਲ)

*-ਡਾ. ਰਣਜੀਤ ਕੌਰ ਪੰਨਵਾਂ**

ਸਿੱਖ ਇਤਿਹਾਸ ਕੁਰਬਾਨੀਆਂ, ਸ਼ਹੀਦੀਆਂ, ਸਾਕਿਆਂ, ਘੱਲੂਘਾਰਿਆਂ ਨਾਲ ਸਰਸ਼ਾਰ ਹੈ, ਵਿਸ਼ਵ ਦੇ ਇਤਿਹਾਸ ਨੂੰ ਵਾਚਣ 'ਤੇ ਇਹ ਤੱਥ ਸਾਹਮਣੇ ਆਉਂਦੇ ਹਨ ਕਿ ਜਿੰਨੀਆਂ ਕੁਰਬਾਨੀਆਂ, ਸ਼ਹਾਦਤਾਂ ਸਿੱਖ ਇਤਿਹਾਸ / ਕੌਮ ਦੇ ਹਿੱਸੇ ਆਈਆਂ, ਉਹ ਹੋਰ ਕਿਸੇ ਦੇ ਹਿੱਸੇ ਨਹੀਂ। ਸ਼ਹਾਦਤ ਦਾ ਸਿਧਾਂਤ ਸਿੱਖ ਪੰਥ ਵਿਚ ਨਿਆਰੇਪਣ ਨੂੰ ਸੰਕਲਪ ਅਤੇ ਭਾਵਨਾ ਦ੍ਰਿੜ੍ਹ ਕਰਵਾਉਂਦਾ ਹੈ। ਸਿੱਖ ਤਵਾਰੀਖ ਅੰਦਰ ਵਾਪਰੇ ਸ਼ਹੀਦੀ ਸਾਕੇ, ਘੱਲੂਘਾਰੇ, ਹਾਕਮ ਧਿਰ ਦੀ ਨੀਚਤਾ ਦਾ ਅਕਸ ਇਸ ਕਦਰ ਨੰਗਾ ਕਰਦੇ ਹਨ ਕਿ ਇਤਿਹਾਸ ਵਾਚਨ 'ਤੇ ਰੂਹ ਕੰਬ ਉੱਠਦੀ ਹੈ।

'ਘੱਲੂਘਾਰਾ' ਸ਼ਬਦ ਸਿੱਖ ਇਤਿਹਾਸ ਦੀ ਪਰਿਭਾਸ਼ਕ ਸ਼ਬਦਾਵਲੀ (Terimnology) ਦਾ ਪ੍ਰਚਲਿਤ (ਸਵਿਕਾਰਤ) ਸ਼ਬਦ ਹੈ। ਇਸ ਤੋਂ ਭਾਵ ਹੈ: ਸਰਬਨਾਸ, ਤਬਾਹੀ, ਬਰਬਾਦੀ।[੧] ਅਰਬੀ ਭਾਸ਼ਾ ਦਾ ਸ਼ਬਦ 'ਗ਼ਾਰਤ' (ਬਰਬਾਦੀ, ਤਬਾਹੀ, ਲੁਟਣ ਦੀ ਕ੍ਰਿਆ)[੨] ਅਤੇ ਹਿੰਦੀ ਭਾਸ਼ਾ ਦੇ ਸ਼ਬਦ ਘਲਾਘਲੀ (ਸਾਰ, ਪੀਟ ਕਰਨਾ), ਘਲਾਘਲ (ਸਾਰਨਾ ਪੀਟਨਾ)[੩] ਘੱਲੂਘਾਰੇ ਦੇ ਸਮਾਨਾਰਥੀ ਸ਼ਬਦ ਹਨ। ਅੰਗਰੇਜ਼ੀ ਭਾਸ਼ਾ ਵਿਚ ਘੱਲੂਘਾਰੇ ਲਈ 'Holocaust' ਸ਼ਬਦ ਮਿਲਦਾ ਹੈ, ਜੋ ਦੋ ਸ਼ਬਦਾਂ ਦਾ ਮੇਲ ਹੈ। Holo+caust, Holo ਅਗੇਤਰ (Prefix) ਹੈ। Holo ਦਾ ਅਰਥ Whole. complete, Entire. Caust ਤੋਂ ਭਾਵ ਹੈ 'Destruction by fire'[੪] ਇਸ ਲਈ Holocaust ਤੋਂ ਭਾਵ ਹੈ ਅੱਗ ਦੁਆਰਾ ਸੰਪੂਰਨ (ਸਾਰੀ) ਤਬਾਹੀ ਕਰ ਦੇਣਾ। ਅਸਲ ਵਿਚ Holocaust ਸ਼ਬਦ ਯਹੂਦੀਆਂ ਉਪਰ ਹਿਟਲਰ ਦੁਆਰਾ ਦੂਜੀ ਸੰਸਾਰ ਜੰਗ ਵਿਚ ਕੀਤੇ ਗਏ ਜ਼ੁਲਮਾਂ ਲਈ ਵਰਤਿਆ ਗਿਆ। ਸਿੱਖਾਂ ਵਾਂਗ ਯਹੂਦੀਆਂ ਨੇ ਵੀ ਹਿਟਲਰ ਦੁਆਰਾ ਢਾਹੇ ਅਕਹਿ ਤੇ ਅਸਹਿ ਕਸ਼ਟਾਂ ਨੂੰ ਝੱਲਦਿਆਂ ਹੋਇਆਂ ਸ਼ਹਾਦਤਾਂ ਪ੍ਰਾਪਤ ਕੀਤੀਆਂ। ਜਿਸ ਸਦਕਾ Holocaust ਸ਼ਬਦ ਉਨ੍ਹਾਂ ਦੇ ਧਰਮ ਦਾ ਅਨਿੱਖੜਵਾਂ ਅੰਗ ਬਣ ਗਿਆ। ਕੁਝ ਵਿਦਵਾਨਾਂ ਦੁਆਰਾ ਘੱਲੂਘਾਰੇ ਲਈ Bloody Carnage (ਖ਼ੂਨ ਖਰਾਬਾ) ਅਤੇ Massacre (ਘਾਣ ਕਰਨਾ)[੫] ਸ਼ਬਦ ਵੀ ਵਰਤੇ ਗਏ ਹਨ ਪਰ Holocaust ਵਧੇਰੇ ਢੁਕਵਾਂ ਸ਼ਬਦ ਹੈ ਕਿਉਂਕਿ ਹਿਟਲਰ ਜਿਵੇਂ ਤਸ਼ੱਦਦਾਂ ਦੁਆਰਾ ਯਹੂਦੀਆਂ ਦਾ ਨਾਮੋ-ਨਿਸ਼ਾਨ ਮਿੱਟੀ 'ਚ ਮਿਲਾਉਣਾ ਚਾਹੁੰਦਾ ਸੀ। ਇਸ ਤਰ੍ਹਾਂ ਹੀ ਯਹੀਆ ਖਾਨ, ਲਖਪਤ ਰਾਏ, ਅਬਦਾਲੀ, ਇੰਦਰਾ ਗਾਂਧੀ (ਕੇਂਦਰ ਸਰਕਾਰ) ਹਰੇਕ ਤਰ੍ਹਾਂ ਦਾ ਜ਼ਾਲਮਾਨਾ ਅਤੇ

**ਰੀਸਰਚ ਸਕਾਲਰ, ਸਿੱਖ ਇਤਿਹਾਸ ਰੀਸਰਚ ਬੋਰਡ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: +੯੧ ੯੮੧੪੮-੫੧੫੧੩*

ਕਸਾਈ ਢੰਗ ਵਰਤ ਕੇ ਸਿੱਖਾਂ ਦਾ ਸਦਾ ਲਈ ਖੁਰਾ ਖੋਜ ਮਿਟਾਉਣਾ ਚਾਹੁੰਦੇ ਸਨ। ਇਸ ਲਈ ਸਿੱਖ ਇਤਿਹਾਸ ਵਿਚ ਵਾਪਰੀਆਂ ਤਿੰਨ ਅਤਿਅੰਤ ਭਿਅੰਕਰ ਅਤੇ ਨਾਲ ਲਬਰੇਜ਼ ਘਟਨਾਵਾਂ ਲਈ 'ਘੱਲੂਘਾਰਾ' ਸ਼ਬਦ ਵਰਤਿਆ ਗਿਆ ਹੈ। ਖਾਲਸਾ ਨਾ ਤਾਂ ਤਬਾਹੀ ਕਰਦਾ ਹੈ ਨਾ ਹੀ ਤਬਾਹੀ ਨੂੰ ਸਹਿੰਦਾ ਹੈ। ਖਾਲਸਾ *'ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ'* 'ਤੇ ਪਹਿਰਾ ਦਿੰਦਾ ਹੋਇਆ, ਫ਼ਰਜ਼ਾਂ ਦੀ ਪੂਰਤੀ ਕਰਦਾ ਹੈ। ਨੌਵੇਂ ਪਾਤਸ਼ਾਹ ਨੇ ਧਰਮ ਦੀ ਆਜ਼ਾਦੀ ਦੀ ਲਈ ਸ਼ਹਾਦਤ ਦਿੱਤੀ ਪਰ ਅਕਿਰਤਘਣਤਾ ਦੀ ਮਿਸਾਲ ਦੇਂਦਿਆਂ ਜੂਨ ੧੭੪੬ ਈ. ਨੂੰ ਯਹੀਆ ਖਾਨ ਦੇ ਇਕ ਹਿੰਦੂ ਅਹਿਲਕਾਰ ਲਖਪਤ ਰਾਏ ਨੇ ਧਰਮ ਹੇਤ ਸਾਕਾ ਕਰਨ ਵਾਲੇ ਗੁਰੂ ਦੇ ਸਿੰਘਾਂ ਦਾ ਹੀ ਖੁਰਾ ਮਿਟਾਉਣ ਲਈ ਸਹੁੰ ਖਾਧੀ। ਗਿ. ਗਿਆਨ ਸਿੰਘ ਇਸ ਪ੍ਰਥਾਇ ਲਿਖਦੇ ਹਨ:

*ਲਖਪਤਿ ਜਾਇ ਬਿਜੇ ਖਾਂ ਪਾਸ। ਪਗੜੀ ਸਿਰ ਉਤਾਰੀ ਖ਼ਾਸ।*
*ਕਸਮ ਉਠਾਇ ਕਹਯੋ ਇਮ ਖੀਜ। ਮੈਂ ਜਬ ਲੋ ਸਿੰਘਹਿ ਨਿਰਬੀਜ।*
*ਨਹਿ ਕਰ ਲੈਹੋ, ਤਬ ਲੋ ਜਾਣ। ਪਗੜੀ ਧਰਨੀ ਸਿਰ ਮੁਹਿ ਆਣ।*[੬]

ਲਖਪਤ ਰਾਏ ਨੇ ਸਿੰਘਾਂ ਦਾ ਬੀਜ ਨਾਸ਼ ਕਰਨ ਦਾ ਇਰਾਦਾ ਕਰ ਲਿਆ ਅਤੇ ਰੱਜ ਕੇ ਉਸ ਨੇ ਨਿਹੱਥੇ, ਭੁੱਖੇ, ਤਿਹਾਏ ਸਿੰਘਾਂ ਨੂੰ ਸ਼ਹੀਦ ਕੀਤਾ ਅਤੇ ਕਰਵਾਇਆ। ਮੁਕੱਦਸ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਪਵਿੱਤਰ ਅੰਮ੍ਰਿਤ ਸਰੋਵਰ ਨੂੰ ਮਿੱਟੀ ਨਾਲ ਭਰ ਕੇ ਬੇਅਦਬ ਕੀਤਾ। ੧੭੪੬ ਈ. ਦਾ ਪੂਰਾ ਜੂਨ ਮਹੀਨਾ ਸਿੱਖਾਂ ਦੇ ਸਿਰਾਂ ਉਪਰ ਹੁਕਮਰਾਨ ਧਿਰ ਦੇ ਜ਼ੁਲਮਾਂ ਦੀ ਅੱਗ ਵਰ੍ਹਦੀ ਰਹੀ। ਇਹ ਘੱਲੂਘਾਰਾ ਕਾਹਨੂੰਵਾਲ ਦੇ ਸਥਾਨ 'ਤੇ ਵਾਪਰਿਆ। ਇਸ ਭਿਆਨਕ ਤਬਾਹੀ ਨੂੰ 'ਛੋਟਾ ਘੱਲੂਘਾਰਾ' ਦੇ ਨਾਂ ਨਾਲ ਜਾਣਿਆ ਜਾਣ ਲੱਗਾ।

ਵੱਡੇ ਘੱਲੂਘਾਰੇ ਵਿਚ ਮੁਗ਼ਲਾਂ ਵਾਂਗ ਹੀ ਦੁਰਾਨੀ ਦਾ ਕਹਿਰ ਸਿੱਖਾਂ 'ਤੇ ਫਰਵਰੀ, ੧੭੬੨ ਈ. ਨੂੰ ਨਾਜ਼ਲ ਹੋਇਆ। ਭਾਰੀ ਫ਼ੌਜ ਤੇ ਤੋਪਖਾਨੇ ਨਾਲ ਇੱਕੋ ਦਿਨ ਵਿਚ ਰੱਤ ਡੋਲ੍ਹਵੀਂ ਲੜਾਈ 'ਚ ਹਜ਼ਾਰਾਂ ਦੇ ਕਰੀਬ ਸਿੰਘਾਂ, ਬੇਕਸੂਰ ਬੱਚਿਆਂ, ਨੌਜਵਾਨਾਂ, ਬਜ਼ੁਰਗਾਂ ਦਾ ਕਤਲ-ਏ-ਆਮ ਕੀਤਾ ਗਿਆ। ਆਪਣੇ ਹੀ ਦੀਨ ਮਜ਼ਹਬ ਦੇ ਸਿਧਾਂਤਾਂ ਨੂੰ ਛਿੱਕੇ 'ਤੇ ਟੰਗ ਕੇ ਅਬਦਾਲੀ ਨੇ ਫਰਵਰੀ, ੧੭੬੨ ਈ. ਨੂੰ ਕੁੱਪ ਰਹੀੜੇ ਦੇ ਸਥਾਨ 'ਤੇ ਸਿੱਖਾਂ ਉਪਰ ਹਵਸ ਅਤੇ ਲਾਲਚ ਵੱਸ ਕਹਿਰ ਵਰਤਾਇਆ। ਅਬਦਾਲੀ ਨੇ ਦੀਨ ਗਵਾ ਕੇ ਦੁਨੀ ਨੂੰ ਹਾਸਲ ਕਰਨ ਲਈ ਹਰ ਜਾਇਜ਼-ਨਜਾਇਜ਼ ਢੰਗ ਵਰਤਿਆ। ਬਸ਼ੀਰ ਮੁਹੰਮਦ ਦੇ ਅਨੁਸਾਰ ਇਕ ਕਾਬਲ ਦਾ ਰਾਜਾ ਅਹਿਮਦ ਸ਼ਾਹ ਅਬਦਾਲੀ ਹੋਇਆ ਹੈ। ਮੁਸਲਮਾਨ ਹੋਣ ਦੇ ਨਾਤੇ ਉਸ ਨੇ ਆਪਣੇ ਮੁਸਲਮਾਨੀ ਧਰਮ ਨੂੰ ਦਾਗ ਲਾਇਆ ਤੇ ਸਿੱਖਾਂ ਦਾ ਬਹੁਤ ਨੁਕਸਾਨ ਕੀਤਾ। ਇਸ ਜ਼ਾਲਮ ਦਾ ਦਿਲ ਸ਼ਾਇਦ ਪੱਥਰ ਦਾ ਬਣਿਆ ਸੀ, ਉਸ ਵਿਚ ਰਾਜਿਆਂ ਵਾਲਾ ਕੁਝ ਵੀ ਮਾਣ ਕਰਨ ਯੋਗ ਨਹੀਂ ਸੀ।[੭] ੧੮ਵੀਂ ਸਦੀ ਦੇ ਭਿਆਨਕ ਸਮੇਂ ਬਾਰੇ ਇਤਿਹਾਸਕਾਰ (ਖਾਫ਼ੀ ਖਾਂ) ਦੱਸਦਾ ਹੈ ਕਿ ਉਸ ਵੇਲੇ 'ਪੰਜਾਬ ਸਿੱਖਾਂ ਦੇ ਲਹੂ ਨਾਲ ਛਲਕਦੀ ਥਾਲੀ' ਸਮਾਨ ਜਾਪਦਾ ਸੀ।[੮]

ਤੀਜਾ ਘੱਲੂਘਾਰਾ ਵੀ ਜੂਨ ਦੇ ਪਹਿਲੇ ਹਫ਼ਤੇ ਹੀ ਵਾਪਰਿਆ। ਇਸ ਦਿਲ-

ਕੰਬਾਊ ਹੋਣੀ ਦਾ ਕਮਾਲ ਤਾਂ ਇਹ ਸੀ ਕਿ ਇਸ ਨੇ ਸ੍ਰੀ ਅਕਾਲ ਤਖਤ ਸਾਹਿਬ ਨੂੰ ਹੀ ਹੱਥ ਪਾ ਲਿਆ। ਪਹਿਲਾਂ ਵਾਪਰੇ ਘੱਲੂਘਾਰੇ ਤਾਂ ਦੁਸ਼ਮਣ ਧਿਰ ਵੱਲੋਂ ਸ਼ੁਰੂ ਕੀਤੇ ਗਏ ਪਰ ਇਹ ਤਾਂ ਸੁਤੰਤਰ ਭਾਰਤ ਦੀ ਅਜ਼ਾਦ ਫਿਜ਼ਾ 'ਚ ਆਪਣਿਆਂ ਦਾ ਹੀ ਖ਼ੂਨ ਚਿੱਟਾ ਹੋਇਆ। ਇਸ ਘੱਲੂਘਾਰੇ ਦਾ ਪਹਿਲੇ ਦੋਹਾਂ ਨਾਲੋਂ ਵੱਡਾ ਅੰਤਰ ਇਹ ਹੈ ਕਿ ਸਮੇਂ ਦੇ ਅੰਤਰਾਲ ਸਦਕਾ ਆਧੁਨਿਕ ਮਾਰੂ ਹਥਿਆਰਾਂ ਦੀ ਵਰਤੋਂ ਕੀਤੀ ਗਈ। ਜੋ ਹਥਿਆਰ ਦੁਸ਼ਮਣਾਂ ਲਈ ਬਣੇ ਸਨ, ਉਹ ਆਪਣਿਆਂ ਵੱਲੋਂ ਆਪਣਿਆਂ 'ਤੇ ਹੀ ਵਰਤੇ ਤੇ ਪਰਖੇ ਗਏ। ਦੂਜਾ ਅੰਤਰ ਇਹ ਹੈ ਕਿ ਜਾਨੀ ਅਤੇ ਮਾਲੀ ਨੁਕਸਾਨ ਦੇ ਨਾਲ-ਨਾਲ ਨਾ ਪੂਰਾ ਹੋਣ ਵਾਲਾ ਘਾਟਾ ਇਤਿਹਾਸਿਕ ਵਿਰਸਾ, ਹੱਥ ਲਿਖਤ ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਬੀੜਾਂ, ਸਿੱਖ ਰੈਫਰੈਂਸ ਲਾਇਬ੍ਰੇਰੀ ਨੂੰ ਖਤਮ ਕਰਨ ਦੇ ਯਤਨ। ਭਾਰਤੀ ਫ਼ੌਜੀਆਂ ਦੁਆਰਾ ਸ੍ਰੀ ਦਰਬਾਰ ਸਾਹਿਬ ਵਿਖੇ ਜੁੱਤੀਆਂ ਪਾ ਕੇ ਫਿਰਨਾ, ਨਿਹੱਥਿਆਂ ਨੂੰ ਮਾਰਨਾ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਦੇ ਦਰਸ਼ਨ ਕਰਨ ਆਇਆਂ ਨੂੰ ਜਾਨੋਂ ਮਾਰਨਾ, ਨਾ ਸਹਿਣਯੋਗ ਤਬਾਹੀ ਹੈ। ਇਹ ਘੱਲੂਘਾਰਾ ਪਹਿਲਾਂ ਵਾਪਰੇ ਘੱਲੂਘਾਰਿਆਂ ਨਾਲੋਂ ਭਿਆਨਕ ਤੇ ਮਾਰੂ ਸਿੱਧ ਹੋਇਆ। ਸਿੱਖਾਂ ਨੂੰ ਉਨ੍ਹਾਂ ਦੀ ਵਿਰਾਸਤ (Heritage), ਫ਼ਲਸਫੇ, ਸਾਹਿਤ, ਸੱਭਿਆਚਾਰ, ਅਕੀਦਿਆਂ, ਮਰਯਾਦਾ, ਕਦਰਾਂ-ਕੀਮਤਾਂ ਤੋਂ ਵਾਂਝਿਆਂ ਕਰਨਾ ਅਤੇ ਕੁਲ ਕੌਮ ਦਾ ਨਾਸ਼ ਕਰਨ ਦੀ ਭਾਵਨਾ ਤਿੰਨਾਂ ਘੱਲੂਘਾਰਿਆਂ ਦੇ ਜ਼ਾਲਮ ਹਾਕਮਾਂ ਦਾ ਮੂਲ ਉਦੇਸ਼/ਮਨੋਰਥ ਸੀ। ਘੱਲੂਘਾਰਿਆਂ 'ਚ ਸਿੱਖਾਂ ਦੇ ਪਵਿੱਤਰ ਧਰਮ ਅਸਥਾਨ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨੂੰ ਨਿਸ਼ਾਨਾ ਬਣਾਇਆ ਗਿਆ ਅਤੇ ਬੇਅਦਬੀ ਕੀਤੀ ਗਈ ਕਿਉਂਕਿ ਖੂੰਖਾਰ ਹਾਕਮਾਂ ਨੂੰ ਇਹ ਭਰਮ ਹੋ ਗਿਆ ਸੀ ਕਿ ਆਤਮਿਕ ਸ਼ਕਤੀ ਦੇ ਕੇਂਦਰ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨਾਲੋਂ ਤੋੜਨ / ਵਿਛੋੜਨ ਨਾਲ ਸ਼ਾਇਦ ਸਿੱਖ ਮੁਰਦਾ / ਬੇਜਾਨ ਹੋ ਜਾਣਗੇ। ਉਹ ਇਹ ਨਹੀਂ ਜਾਣਦੇ ਕਿ ਸਿੱਖਾਂ ਦਾ ਸਵੈਮਾਣ ਸਭ ਤੋਂ ਵੱਧ ਅੰਮ੍ਰਿਤ ਦੇ ਸੋਮੇ ਅੰਮ੍ਰਿਤ ਸਰੋਵਰ ਅਤੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਨਾਲ ਜੁੜਿਆ ਹੋਇਆ ਹੈ। ਸਿੱਖਾਂ ਲਈ ਸ੍ਰੀ ਹਰਿਮੰਦਰ ਸਾਹਿਬ ਜੀ ਦਾ ਅਪਮਾਨ ਸਹਿ ਸਕਣਾ ਇਹ ਅਣਹੋਣੀ ਤਟ-ਫਟ ਅਤੇ ਅਟੱਲ ਰੂਪ 'ਚ ਉਨ੍ਹਾਂ ਦੀ ਬਰਦਾਸ਼ਤ ਤੋਂ ਬਾਹਰੀ ਹੋ ਨਿਬੜਦੀ।[੯] ਸਿੰਘ ਗੁਰੂ ਦੇ ਚਰਨਾਂ ਵਿਚ ਜਾਨਾਂ ਵਾਰਨ ਨੂੰ ਆਪਣੇ ਵੱਡੇ ਭਾਗ ਸਮਝਦੇ ਹੋਏ ਜਾਨ ਹੂਲ ਕੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਬੇਹੁਰਮਤੀ ਦਾ ਹਿਸਾਬ ਚੁਕਤਾ ਕਰਦੇ :

*ਜੇਕਰ ਸੀਸ ਲਗੋ ਗੁਰ ਅਰਥ*
*ਧੰਨ ਜਨਮ ਧੰਨ ਮਰਣ ਸਮਰਥ।*[੧੦]

ਸਿੱਖਾਂ ਦਾ ਪੱਕਾ ਵਿਸ਼ਵਾਸ ਹੈ ਕਿ ਕੁਰਬਾਨੀਆਂ ਨਾਲ ਪਾਪ ਦਾ ਬੇੜਾ ਭਰ ਕੇ ਡੁੱਬ ਜਾਂਦਾ ਹੈ। ਜਿਵੇਂ ਗੁਰੂ ਸਾਹਿਬਾਨ ਤੇ ਹੋਰਨਾਂ ਸਿੱਖ ਸ਼ਹੀਦਾਂ ਦੀਆਂ ਕੁਰਬਾਨੀਆਂ ਨਾਲ ਮੁਗ਼ਲ ਹਕੂਮਤ ਅਤੇ ਬਰਤਾਨਵੀਂ ਸਾਮਰਾਜ ਦਾ ਸੂਰਜ ਅਸਤ ਹੋ ਗਿਆ ਸੀ, ਉਵੇਂ ਹੀ ਭਾਰਤ ਦੇ ਮੌਜੂਦਾ ਹੁਕਮਰਾਨਾਂ ਵੱਲੋਂ ਸਿੱਖ ਪੰਥ ਉੱਤੇ ਢਾਹੇ ਗਏ ਅਤੇ ਢਾਹੇ ਜਾ ਰਹੇ

ਘਿਣਾਉਣੇ ਜ਼ੁਲਮਾਂ ਦਾ ਨਤੀਜਾ ਵੀ ...(ਜ਼ੁਲਮੀ) ਸਲਤਨਤ ਦੇ ਖੇਰੂੰ-ਖੇਰੂੰ ਹੋਣ ਵਿਚ ਨਿਕਲੇਗਾ।[੧੧] ਧਾਰਮਿਕ ਅਸਥਾਨਾਂ ਦੀ ਬੇਹੁਰਮਤੀ ਭਾਵੇਂ ਨਾਦਰਸ਼ਾਹ, ਅਬਦਾਲੀ, ਯਹੀਆ ਖਾਂ, ਜਕਰੀਆ ਖਾਂ, ਲਖਪਤ ਰਾਏ, ਮੱਸੇ ਰੰਘੜ ਜਾਂ ਇੰਦਰਾ ਗਾਂਧੀ ਨੇ ਕੀਤੀ, ਉਨ੍ਹਾਂ ਨੂੰ ਆਪਣੀ ਕੀਤੀ ਦਾ ਫ਼ਲ ਭੁਗਤਣਾ ਹੀ ਪਿਆ।

ਸੋ ਸ਼ਹਾਦਤ ਦੇ ਸੰਕਲਪ ਨੇ ਸਿੱਖਾਂ ਅੰਦਰ ਸੁਤੇ-ਸਿੱਧ ਹੀ ਵਿਲੱਖਣ ਹਸਤੀ ਦੇ ਜਜ਼ਬਾਤ ਨੂੰ ਤਾਕਤ ਬਖ਼ਸ਼ੀ ਹੈ। ਸਮੇਂ ਦੀ ਹਾਕਮ ਧਿਰ ਨੇ ਜਦੋਂ ਵੀ ਕਹਿਰ ਦੀ ਹਨੇਰੀ ਝੁਲਾ ਕੇ ਸਿੱਖ ਕੌਮ ਦੇ ਨਿਆਰੇਪਣ ਨੂੰ ਵੰਗਾਰਨ ਅਤੇ ਖਤਮ ਕਰਨ ਦੀ ਹਰਕਤ ਕੀਤੀ ਤਾਂ ਸਿੱਖਾਂ ਨੇ ਸ਼ਹਾਦਤਾਂ/ਕੁਰਬਾਨੀਆਂ ਦਾ ਮੀਂਹ ਵਰਸਾਅ ਕੇ ਹਤਿਆਰੇ ਨੂੰ ਡਰ ਕੇ ਭੱਜਣ ਲਈ ਮਜਬੂਰ ਕਰ ਦਿੱਤਾ। ਇੰਵ ਉਪਰੋਕਤ ਵਾਪਰੇ ਤਿੰਨਾਂ ਘੱਲੂਘਾਰਿਆਂ ਵਿਚ ਸਿੱਖਾਂ ਨੇ ਸਬਰ ਦਾ ਸਬੂਤ ਦਿੰਦਿਆਂ ਹੋਇਆਂ, ਮੌਤ ਨੂੰ ਗਲੇ ਲਗਾਇਆ ਅਤੇ ਜ਼ਾਲਮ ਧਿਰ ਦਾ ਮੁਕਾਬਲਾ ਵੀ ਮਰਦੇ ਦਮ ਤਕ ਕੀਤਾ। ਭਾਵੇਂ ਕਿ ਇਨ੍ਹਾਂ ਘੱਲੂਘਾਰਿਆਂ ਵਿਚ ਨਾ ਪੂਰਾ ਹੋਣ ਵਾਲਾ ਜਾਨੀ ਅਤੇ ਮਾਲੀ ਘਾਟਾ ਪਿਆ, ਪਰ ਸਿੱਖਾਂ ਨੇ ਬਹਾਦਰੀ ਦਾ ਸਬੂਤ ਦਿੰਦੇ ਹੋਏ, ਆਪਣੀ ਨਿਆਰੀ ਹਸਤੀ ਦਾ ਪ੍ਰਗਟਾਵਾ ਗੁਰੂ ਦੀ ਓਟ ਵਿਚ ਪ੍ਰਫੁੱਲਿਤ ਕੀਤਾ। ਸਿੰਘ ਬਰਬਾਦੀ ਨੂੰ ਵੀ ਚੜ੍ਹਦੀ ਕਲਾ ਦੇ ਅਹਿਸਾਸ ਨਾਲ ਸਹਿੰਦੇ ਰਹੇ:

*ਮਨੂੰ ਸਾਡੀ ਦਾਤਰੀ ਅਸੀਂ ਮਨੂੰ ਦੇ ਸੋਏ,*
*ਜਿਉਂ ਜਿਉਂ ਮਨੂੰ ਵਢਦਾ ਅਸੀਂ ਦੂਣ ਸਵਾਏ ਹੋਏ।*

ਡਾ. ਇਕਬਾਲ ਦਾ ਸ਼ੇਅਰ ਸਿੱਖਾਂ ਦੀ ਹਸਤੀ ਦੀ ਸਚਾਈ ਨੂੰ ਪ੍ਰਗਟ ਕਰਨ ਲਈ ਢੁਕਵਾਂ ਹੈ:

*ਕੁਛ ਬਾਤ ਹੈ ਕਿ ਹਸਤੀ ਮਿਟਤੀ ਨਹੀਂ ਹਮਾਰੀ,*
*ਸਦੀਉਂ ਰਹਾ ਹੈ ਦੁਸ਼ਮਨ, ਦੌਰੇ ਜਮਾਂ ਹਮਾਰਾ।*

**ਹਵਾਲੇ :**

੧. ਭਾਈ ਕਾਨ੍ਹ ਸਿੰਘ ਨਾਭਾ, *ਮਹਾਨ ਕੋਸ਼*, ਨੈਸ਼ਨਲ ਬੁੱਕ ਸ਼ਾਪ, ੧੯੯੮, ਪੰਨਾ ੪੪੨.

੨. ਡਾ. ਜੀਤ ਸਿੰਘ ਸੀਤਲ, *ਫ਼ਾਰਸੀ-ਪੰਜਾਬੀ ਕੋਸ਼*, ਪੰਜਾਬੀ ਯੂਨੀ, ਪਟਿਆਲਾ, ੧੯੯੬, ਪੰਨਾ ੪੯੮.

੩. आचार्य रामचन्द्र वर्मा, *लोकभारती प्रामणिक हिन्दी कोश*, लोकभारती प्रकाशन, इलाहबाद, ੧੯੯੬, पन्ना २३७.

੪. Dr. Kathy Rooney, *Encarta World English Dictionary,* Macmillan India Limted. Channia, ੧੯੯੯, P.898.

੫. Hari Ram Gupta, *History of the Sikhs,* Vol-II. Munshiram Manohar Lal Pubilshers. New Delhi, ੧੯੭੮, P.74-179.

੬. ਗਿ. ਗਿਆਨ ਸਿੰਘ, *ਪੰਥ ਪ੍ਰਕਾਸ਼*, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ੧੯੮੭, ਪੰਨਾ *੭੭੫-੭੬*.

੭. *ਗੁਰਮਤਿ ਪ੍ਰਕਾਸ਼*, ਫਰਵਰੀ, ੨੦੦੫, ਸ਼੍ਰੋਮਣੀ ਗੁ. ਪ੍ਰ. ਕਮੇਟੀ, ਸ੍ਰੀ ਅੰਮ੍ਰਿਤਸਰ, ਪੰਨਾ ੬੦.

੮. John Melcolm, *Sketch of the Sikhs,* P.88.

੯. ਅਜਮੇਰ ਸਿੰਘ, *੧੯੮੪ ਅਣਚਿਤਵਿਆ ਕਹਿਰ*, ਸਿੰਘ ਬ੍ਰਦਰਜ਼, ੨੦੦੯, ਪੰਨਾ ੮੨.

੧੦. ਭਾਈ ਵੀਰ ਸਿੰਘ (ਸੰਪਾ.), ਕ੍ਰਿਤ ਭਾਈ ਰਤਨ ਸਿੰਘ ਭੰਗੂ, *ਪ੍ਰਾਚੀਨ ਪੰਥ ਪ੍ਰਕਾਸ਼*, ਪੰਨਾ ੨੩੭.

੧੧. ਅਜਮੇਰ ਸਿੰਘ, ਉਪਰੋਕਤ, ਪੰਨਾ ੫੨.

# ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲਾ ਕਿਉਂ ਹੋਇਆ?

-ਸ. ਤਲਵਿੰਦਰ ਸਿੰਘ ਬੁੱਟਰ*

"ਸ੍ਰੀ ਦਰਬਾਰ ਸਾਹਿਬ ਅੰਦਰ ਫ਼ੌਜ ਕਿਸੇ ਸਿਆਸੀ ਵਿਅਕਤੀ ਜਾਂ ਸਿਆਸੀ ਲਹਿਰ ਨੂੰ ਖ਼ਤਮ ਕਰਨ ਲਈ ਨਹੀਂ, ਸਗੋਂ ਇਕ ਲੋਕ ਸਮੂਹ ਦੇ ਸੱਭਿਆਚਾਰ ਨੂੰ ਕੁਚਲਣ, ਉਨ੍ਹਾਂ ਦੇ ਦਿਲਾਂ 'ਤੇ ਹਮਲਾ ਕਰਨ, ਉਨ੍ਹਾਂ ਦੀ ਰੂਹ ਅਤੇ ਆਤਮ-ਵਿਸ਼ਵਾਸ ਨੂੰ ਮਾਰਨ ਲਈ ਦਾਖ਼ਲ ਹੋਈ ਸੀ।"

ਜੂਨ ੧੯੮੪ ਈ. ਦੇ ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਉਪਰੰਤ ਸਿੱਖ ਪੰਥ ਨੇ ਸੰਘਰਸ਼ ਦਾ ਬਿਖੜਾ ਦੌਰ ਆਪਣੇ ਪਿੰਡੇ 'ਤੇ ਹੰਢਾਇਆ ਹੈ। ਇਹ ਘੱਲੂਘਾਰਾ ਕਿਵੇਂ ਹੋਇਆ, ਇਸ ਦੌਰਾਨ ਕੀ ਹੋਇਆ ਅਤੇ ਇਸ ਤੋਂ ਬਾਅਦ ਸਿੱਖ ਕੌਮ ਨੂੰ ਕਿਹੜੇ ਹਾਲਾਤਾਂ ਦਾ ਸਾਹਮਣਾ ਕਰਨਾ ਪਿਆ, ਇਸ ਦੁਖਦਾਈ ਵਰਤਾਰੇ ਤੋਂ ਅੱਜ ਕੋਈ੧੯ ਵੀ ਸਿੱਖ ਨਾਵਾਕਫ਼ ਨਹੀਂ ਹੈ। ੧੯੮੪ ਈ. ਦੇ ਸਾਕੇ ਨੂੰ ੩੯ ਵਰ੍ਹੇ ਬੀਤ ਗਏ ਹਨ, ਅਜੋਕੇ ਪ੍ਰਸੰਗ ਵਿਚ ਸ੍ਰੀ ਦਰਬਾਰ ਸਾਹਿਬ ਦੇ ੧੯੮੪ ਈ. ਵਾਲੇ ਹਮਲੇ ਨੂੰ ਕਿਵੇਂ ਦੇਖਣਾ ਚਾਹੀਦਾ ਹੈ, ਉਸ ਤੋਂ ਕੀ ਸਿੱਟੇ ਨਿਕਲਦੇ ਹਨ ਅਤੇ ਸਿੱਖ ਕੌਮ ਦੀ ਇਸ ਸਾਕੇ ਪ੍ਰਤੀ ਭਵਿੱਖ ਦੀ ਦਿਸ਼ਾ ਕੀ ਹੋਣੀ ਚਾਹੀਦੀ ਹੈ? ਸਿੱਖ ਮਾਨਸਿਕਤਾ ਅੱਗੇ ਇਹ ਸਵਾਲ ਕਾਫ਼ੀ ਅਹਿਮ ਹਨ। ਸਿੱਖ ਕੌਮ ਦੀ ਜ਼ਿੰਮੇਵਾਰੀ ਬਣਦੀ ਹੈ ਕਿ ਉਹ ਇਸ ਸਾਕੇ ਨੂੰ ਆਪਣੇ ਜੀਵੰਤ ਅਨੁਭਵ ਵਿਚ ਢਾਲੇ, ਜਿਸ ਦੀ ਪਹਿਲੀ ਲੋੜ ਇਸ ਇਤਿਹਾਸਿਕ ਦੌਰ ਦੇ ਬਹੁ-ਪੱਖੀ ਵਿਸ਼ਲੇਸ਼ਣ ਦੀ ਹੈ।

ਭਾਵੇਂਕਿ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਬਾਰੇ ਬਹੁਤ ਕੁਝ ਲਿਖਿਆ ਜਾ ਚੁੱਕਿਆ ਹੈ, ਪਰ ਇਸ ਕਾਰਵਾਈ ਦੌਰਾਨ ਜੋ ਸਿੱਖਾਂ ਉੱਪਰ ਵਾਪਰਿਆ ਸੀ, ਉਸ ਦਾ ਪੂਰਾ ਵੇਰਵਾ, ਉਸ ਦੇ ਅਸਲ ਕਾਰਨ, ਉਦੇਸ਼ ਅਤੇ ਇਸ ਪਿਛਲੀਆਂ ਤਾਕਤਾਂ ਨੂੰ ਬੇਪਰਦ ਕਰਨਾ ਅਤੇ ਇਸ ਸਾਕੇ ਦੇ ਸਿੱਖ ਕੌਮ 'ਤੇ ਪਏ ਵਿਆਪਕ ਪ੍ਰਭਾਵਾਂ ਦਾ ਲੇਖਾ-ਜੋਖਾ ਅਜੇ ਪੂਰੇ ਵਿਸਥਾਰ ਵਿਚ ਕੀਤਾ ਜਾਣਾ ਬਾਕੀ ਹੈ।

### ਹਮਲੇ ਦਾ ਕਾਰਨ

ਭਾਰਤ ਸਰਕਾਰ ਵੱਲੋਂ ਇਹ ਪ੍ਰਚਾਰ ਕੀਤਾ ਗਿਆ ਕਿ ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਦਾ ਮੁੱਖ ਮਨੋਰਥ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ

* ਸ਼ਹੀਦ ਬਾਬਾ ਦੀਪ ਸਿੰਘ ਜੀ ਕਲੋਨੀ,ਸ੍ਰੀ ਦਸਮੇਸ਼ ਅਕੈਡਮੀ ਰੋਡ, ਸ੍ਰੀ ਅਨੰਦਪੁਰ ਸਾਹਿਬ। ਫੋਨ:੯੮੭੮੦-੭੦੦੦੮

ਸਮੂਹ ਵਿਚੋਂ ਸੰਤ ਜਰਨੈਲ ਸਿੰਘ ਅਤੇ ਸਾਥੀ ਸਿੰਘਾਂ ਨੂੰ ਬਾਹਰ ਕੱਢਣਾ ਸੀ। ਜੇਕਰ ਇਸ ਕਾਰਵਾਈ 'ਤੇ ਵਿਆਪਕ ਦ੍ਰਿਸ਼ਟੀ ਪਾਈ ਜਾਵੇ ਤਾਂ ਇਸ ਕਾਰਵਾਈ ਬਾਰੇ ਸਰਕਾਰੀ ਪੱਖੋਂ ਦੱਸਿਆ ਗਿਆ ਮੰਤਵ ਬਹੁਤਾ ਜਚਦਾ ਨਹੀਂ। ਜੇਕਰ ਸਰਕਾਰ ਦਾ ਮੰਤਵ ਉਸ ਵੇਲੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਵਿਚ ਰਹਿ ਰਹੇ ਸਿੰਘਾਂ ਨੂੰ ਬਾਹਰ ਕੱਢਣਾ ਹੀ ਸੀ ਤਾਂ ਉਸ ਲਈ ਇਹ ਘੱਲੂਘਾਰਾ ਕਰਨਾ ਜ਼ਰੂਰੀ ਨਹੀਂ ਸੀ। ਲੱਗਭਗ ਤਿੰਨ ਦਰਜਨ ਤੋਂ ਵੱਧ ਇਤਿਹਾਸਿਕ ਗੁਰਦੁਆਰਾ ਸਾਹਿਬਾਨ 'ਤੇ ਇਕੋ ਸਮੇਂ ਫ਼ੌਜੀ ਕਾਰਵਾਈ ਕਰਨ ਦੀ ਲੋੜ ਨਹੀਂ ਸੀ। ਇਸ ਦੇ ਬਾਵਜੂਦ ਜੇਕਰ ਮੰਨ ਵੀ ਲਿਆ ਜਾਵੇ ਕਿ ਫ਼ੌਜੀ ਕਾਰਵਾਈ ਦਾ ਮੰਤਵ ਸੰਤ ਜਰਨੈਲ ਸਿੰਘ ਭਿੰਡਰਾਂਵਾਲਿਆਂ ਅਤੇ ਹੋਰ ਸਿੰਘਾਂ ਨੂੰ ਸ੍ਰੀ ਦਰਬਾਰ ਸਾਹਿਬ ਸਮੂਹ 'ਚੋਂ ਬਾਹਰ ਕੱਢਣਾ ਹੀ ਸੀ ਤਾਂ ਬਾਕੀ ਸੰਭਵ ਤਰੀਕੇ ਵੀ ਵਰਤੇ ਜਾ ਸਕਦੇ ਸਨ। ਇਸ ਲਈ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੱਲੋਂ ਸਿੰਘਾਂ ਨੂੰ ਬਾਹਰ ਆਉਣ ਲਈ ਕਿਹਾ ਜਾ ਸਕਦਾ ਸੀ, ਦੂਜਾ ਤਰੀਕਾ ਸ੍ਰੀ ਦਰਬਾਰ ਸਾਹਿਬ ਅਜਿਹੇ ਮੌਕਿਆਂ ਤੇ ਉਸ ਹਿੱਸੇ ਦੀ ਘੇਰਾਬੰਦੀ ਕਰ ਕੇ ਪਾਣੀ ਅਤੇ ਰਸਦ ਦੀ ਸਪਲਾਈ ਬੰਦ ਕਰਨਾ ਅਤੇ ਤੀਜਾ ਹੱਲ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਟਾਕਰਾ ਕਰਨਾ।

ਸਰਕਾਰ ਨੇ ਪਹਿਲਾ ਤਰੀਕਾ ਇਸ ਕਰਕੇ ਨਾ ਵਰਤਿਆ ਕਿਉਂਕਿ ਉਸ ਨੂੰ ਡਰ ਸੀ ਕਿ ਜੇਕਰ ਸਿੰਘ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਦੇ ਕਹਿਣ 'ਤੇ ਬਾਹਰ ਆਉਂਦੇ ਹਨ ਤਾਂ ਉਨ੍ਹਾਂ ਦਾ ਮਾਣ-ਸਤਿਕਾਰ ਸਿੱਖਾਂ ਵਿਚ ਹੋਰ ਵੀ ਵੱਧ ਜਾਵੇਗਾ। ਇਸ ਤੋਂ ਬਿਨਾਂ ਇਸ ਨਾਲ ਸਿੱਖ ਪਰੰਪਰਾ ਅਤੇ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਹੋਰ ਵੀ ਚੜ੍ਹਤ ਸਪੱਸ਼ਟ ਹੋਣੀ ਸੀ, ਜਦੋਂਕਿ ਭਾਰਤੀ ਹਕੂਮਤ ਨੂੰ ਤਾਂ ਸ੍ਰੀ ਅਕਾਲ ਤਖ਼ਤ ਸਾਹਿਬ ਦੀ ਸਿੱਖਾਂ ਅੰਦਰ ਰਾਜਸੀ ਤੇ ਇਲਾਹੀ ਪ੍ਰਭੂਤਾ ਹੀ ਚੁੱਭਦੀ ਸੀ। ਦੂਜਾ ਰਾਹ ਵੀ ਨਾ ਅਪਣਾਇਆ ਗਿਆ ਕਿਉਂਕਿ ਇਹ ਵੀ ਕੇਂਦਰ ਸਰਕਾਰ ਦੀ ਨੀਤੀ ਦੇ ਵੱਡੇ ਪਰਿਪੇਖ ਵਿਚ ਫਿੱਟ ਨਹੀਂ ਸੀ ਬੈਠਦਾ। ਇਸ ਤਰ੍ਹਾਂ ਤੀਜਾ ਰਾਹ ਅਪਣਾਇਆ ਗਿਆ, ਜੋ ਕਿ ਇਸ ਵਿਸ਼ਾਲ ਸੋਚੀ ਸਮਝੀ ਦੀਰਘ-ਕਾਲੀਨ ਯੋਜਨਾ ਦਾ ਸਿੱਟਾ ਸੀ। ਇਹ ਵੀ ਸੋਚੀ-ਸਮਝੀ ਰਣਨੀਤੀ ਦਾ ਹੀ ਹਿੱਸਾ ਸੀ ਕਿ ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਲਈ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸ਼ਹੀਦੀ ਪੁਰਬ ਦਾ ਦਿਨ ਚੁਣਿਆ ਗਿਆ। ਇਸ ਦਿਨ ਲੱਖਾਂ ਦੀ ਗਿਣਤੀ ਵਿਚ ਸਿੱਖ ਵੱਖ-ਵੱਖ ਗੁਰਦੁਆਰਾ ਸਾਹਿਬਾਨ 'ਚ ਇਕੱਠੇ ਹੁੰਦੇ ਹਨ। ਇਨ੍ਹਾਂ ਲੱਖਾਂ ਲੋਕਾਂ ਦੇ ਗੁਰਧਾਮਾਂ ਵਿਖੇ ਹਾਜ਼ਰੀ ਦੌਰਾਨ ਲੱਗਭਗ ਤਿੰਨ ਦਰਜਨ ਤੋਂ ਵੱਧ ਗੁਰਦੁਆਰਾ ਸਾਹਿਬਾਨ 'ਤੇ ਹਮਲਾ ਕੀਤਾ ਜਾਣਾ ਸਿੱਖ ਨਸਲਕੁਸ਼ੀ ਦੀ ਨੀਤੀ ਦਾ ਹਿੱਸਾ ਸੀ। ਡਾ. ਜੋਇਸ ਪੇਟੀਗਰਿਊ 'ਦ ਸਿੱਖਸ ਆਫ਼ ਦ ਪੰਜਾਬ' ਵਿਚ ਲਿਖਦੇ ਹਨ ਕਿ "ਸ੍ਰੀ ਦਰਬਾਰ ਸਾਹਿਬ ਅੰਦਰ ਫ਼ੌਜ ਕਿਸੇ ਸਿਆਸੀ ਵਿਅਕਤੀ ਜਾਂ ਸਿਆਸੀ ਲਹਿਰ ਨੂੰ ਖ਼ਤਮ ਕਰਨ ਲਈ ਨਹੀਂ, ਸਗੋਂ ਇਕ ਲੋਕ ਸਮੂਹ ਦੇ ਸੱਭਿਆਚਾਰ ਨੂੰ ਕੁਚਲਣ, ਉਨ੍ਹਾਂ ਦੇ ਦਿਲਾਂ 'ਤੇ ਹਮਲਾ ਕਰਨ, ਉਨ੍ਹਾਂ ਦੀ ਰੂਹ ਅਤੇ ਆਤਮ-ਵਿਸ਼ਵਾਸ ਨੂੰ ਮਾਰਨ ਲਈ

ਦਾਖ਼ਲ ਹੋਈ ਸੀ।"

ਸੱਚਖੰਡ ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਨੂੰ ਇਕ ਘਟਨਾ ਹੀ ਨਹੀਂ ਸਮਝਿਆ ਜਾਣਾ ਚਾਹੀਦਾ, ਇਹ ਇਕ ਅਮਲ ਸੀ। ਲੰਮੇ ਸਮੇਂ ਤੋਂ ਚੱਲ ਰਹੇ ਇਸ ਅਮਲ ਦੇ ਪਹਿਲੇ ਪੜਾਵਾਂ ਵਿਚ ਅਨੇਕ ਸ਼ਾਤਰਾਨਾ ਹਥਕੰਡੇ ਵਰਤਦਿਆਂ ਸਿੱਖ ਗੁਰਧਾਮਾਂ ਦੀ ਵਿਲੱਖਣਤਾ ਅਤੇ ਨਿਆਰੇਪਣ ਨੂੰ ਖ਼ਤਮ ਕਰਨ ਦੇ ਯਤਨ ਸ਼ੁਰੂ ਕੀਤੇ ਗਏ। ਅਸਪੱਸ਼ਟ ਤੇ ਸਾਧਾਰਨੀਕ੍ਰਿਤ ਟਿੱਪਣੀਆਂ ਰਾਹੀਂ ਸਿੱਖ ਗੁਰਧਾਮਾਂ ਨੂੰ ਹਿੰਦੂ ਤੀਰਥ ਅਸਥਾਨਾਂ ਨਾਲ ਰਲਗੱਡ ਕਰਨਾ ਸ਼ੁਰੂ ਕਰ ਦਿੱਤਾ ਤੇ ਫ਼ਿਰ ਹਿੰਦੂ ਤੀਰਥ ਅਸਥਾਨਾਂ ਦੇ ਖ਼ਿਲਾਫ਼ ਜਾਂਦੇ ਨੁਕਤੇ ਸਿੱਖ ਗੁਰਧਾਮਾਂ ਨੂੰ ਰੱਦ ਕਰਨ ਲਈ ਵਰਤਣੇ ਸ਼ੁਰੂ ਕਰ ਦਿੱਤੇ। ਇਸ ਤਰ੍ਹਾਂ ਸ੍ਰੀ ਦਰਬਾਰ ਸਾਹਿਬ 'ਤੇ ਹਮਲੇ ਤੋਂ ਪਹਿਲਾਂ ਇਸ ਦੇ ਰੁਤਬੇ ਨੂੰ ਖ਼ਤਮ ਕਰਨ ਲਈ ਲੰਮੀਆਂ ਮੁਹਿੰਮਾਂ ਵਿੱਢੀਆਂ ਗਈਆਂ, ਤਾਂ ਜੋ ਹਮਲੇ ਤੋਂ ਬਾਅਦ ਕੌਮ ਵਿਚ ਜੋ ਰੋਸ ਜਾਗਣਾ ਚਾਹੀਦਾ ਹੈ, ਉਹ ਨਾ ਜਾਗੇ। ਸਿੱਟੇ ਵਜੋਂ ਇਕ ਵੱਡੀ ਬੇਪਤੀ ਤੋਂ ਬਾਅਦ ਕੌਮ ਦੀ ਅਣਖ ਨੂੰ ਮਾਰਦਿਆਂ ਹੋਇਆਂ ਇਹ ਰੁਤਬਾ ਬਿਲਕੁਲ ਖ਼ਤਮ ਕਰ ਦਿੱਤਾ ਜਾਵੇ ਤੇ ਸਿੱਖਾਂ ਨੂੰ ਰੂਹਾਨੀ ਪ੍ਰੇਰਨਾ ਦੇਣ ਵਾਲੇ ਇਸ ਅਮੁੱਕ ਸੋਮੇ ਤੋਂ ਅਲੱਗ-ਥਲੱਗ ਕਰ ਦਿੱਤਾ ਜਾਵੇ। ਉਸੇ ਮਾਨਸਿਕਤਾ ਦਾ ਪ੍ਰਗਟਾਵਾ ਅੱਜ ਵੀ ਹਰ ਸਾਲ ੬ ਜੂਨ ਨੂੰ, ਸਿੱਖ ਕੌਮ ਵੱਲੋਂ ਮਨਾਏ ਜਾਂਦੇ ਘੱਲੂਘਾਰਾ ਦਿਵਸ ਦੇ ਬਰਾਬਰ ਹੀ ਭਾਰਤੀ ਹਕੂਮਤ ਦੀ ਪੁਸ਼ਤਪਨਾਹੀ ਵਾਲੀਆਂ ਭਗਵਾਂ ਬ੍ਰਿਗੇਡਾਂ ਵੱਲੋਂ ਫ਼ੌਜੀ ਹਮਲੇ ਦੇ ਦੋਸ਼ੀ ਫ਼ੌਜੀਆਂ ਦੀਆਂ ਬਰਸੀਆਂ ਮਨਾ ਕੇ ਕੀਤਾ ਜਾ ਰਿਹਾ ਹੈ।

## ਲੁਕੀ ਹੋਈ ਸੱਭਿਆਚਾਰਕ ਰਾਜਨੀਤੀ

ਸ੍ਰੀ ਦਰਬਾਰ ਸਾਹਿਬ 'ਤੇ ੧੯੮੪ ਈ. ਦੇ ਫ਼ੌਜੀ ਹਮਲੇ ਪਿੱਛੇ ਅਜ਼ਾਦ ਭਾਰਤ 'ਤੇ ਕਾਬਜ਼ ਸਿਆਸੀ ਨਿਜ਼ਾਮ ਦੀ ਲੁਕੀ ਹੋਈ ਸੱਭਿਆਚਾਰਕ ਰਾਜਨੀਤੀ ਨੂੰ ਗੰਭੀਰਤਾ ਨਾਲ ਸਮਝਣ ਦਾ ਬਹੁਤਾ ਯਤਨ ਨਹੀਂ ਕੀਤਾ ਗਿਆ। ਵੇਖਣ ਨੂੰ ਇਹ ਉਸ ਵਕਤ ਕਾਂਗਰਸ ਦੀ ਨੇਤਾ ਅਤੇ ਦੇਸ਼ ਦੀ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਵੱਲੋਂ ਸ੍ਰੀ ਦਰਬਾਰ ਸਾਹਿਬ ਅਤੇ ਹੋਰ ਪਵਿੱਤਰ ਸਿੱਖ ਗੁਰਧਾਮਾਂ ਵਿਚ ਬੈਠੇ ਸਿੱਖਾਂ ਅਤੇ ਭਾਰਤੀ ਸਟੇਟ ਦੁਆਰਾ ਚੁਣੌਤੀ ਸਮਝੇ ਜਾਂਦੇ ਸਿੱਖ ਆਗੂਆਂ ਨੂੰ ਖ਼ਤਮ ਕਰਨ ਲਈ ਕੀਤੀ ਗਈ ਕਾਰਵਾਈ ਸੀ, ਜਿਸ ਵਿਚ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਅਤੇ ਉਨ੍ਹਾਂ ਦੇ ਸੈਂਕੜੇ ਸਾਥੀ ਸ਼ਹੀਦ ਹੋ ਗਏ।

ਜਦੋਂ ਸੰਤ ਜਰਨੈਲ ਸਿੰਘ ਖ਼ਾਲਸਾ ਭਿੰਡਰਾਂਵਾਲੇ ਸ੍ਰੀ ਅਕਾਲ ਤਖ਼ਤ ਸਾਹਿਬ ਵਿਖੇ ਸਿੱਖ ਨੌਜਵਾਨਾਂ ਨੂੰ ਸਵੈਮਾਣ ਅਤੇ ਅਣਖ ਨਾਲ ਜਿਊਣ ਲਈ ਪ੍ਰੇਰਿਤ ਕਰ ਰਹੇ ਸਨ, ਉਸੇ ਸਮੇਂ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਹਰਚੰਦ ਸਿੰਘ ਲੌਂਗੋਵਾਲ ਵੀ ਮੋਰਚਾ ਚਲਾ ਰਹੇ ਸਨ। ਅਕਾਲੀ ਦਲ ਦੇ ਪ੍ਰਧਾਨ ਲੌਂਗੋਵਾਲ ਵੀ ਆਪਣੀਆਂ ਤਕਰੀਰਾਂ ਵਿਚ ਸਿੱਖਾਂ ਨੂੰ ਇਕ ਵੱਖਰੀ ਕੌਮ ਹੀ ਤਾਈਦ ਕਰਦੇ ਸਨ। ਉਨ੍ਹਾਂ ਨੇ ਪੰਜਾਬ ਦੇ ਕਿਸਾਨਾਂ ਦੀ ਕਣਕ

ਦੂਜੇ ਰਾਜਾਂ ਵਿਚ ਨਾ ਭੇਜਣ ਦਾ ਐਲਾਨ ਕਰ ਕੇ ਬਿਲਕੁਲ ਉਸ ਤਰ੍ਹਾਂ ਦੀ ਭਾਵਨਾ ਦਾ ਪ੍ਰਸਾਰ ਕਰ ਦਿੱਤਾ ਸੀ, ਜਿਹੜੀ ਭਾਵਨਾ ਭਾਰਤ ਦੀ ੧੯੪੭ ਈ. ਦੀ ਅਜ਼ਾਦੀ ਤੋਂ ਪਹਿਲਾਂ ਮਹਾਤਮਾ ਗਾਂਧੀ ਦੀ ਨਾ-ਮਿਲਵਰਤਨ ਲਹਿਰ ਵੇਲੇ ਦੇਸ਼ ਦੇ ਲੋਕਾਂ 'ਚ ਫ਼ਿਰੰਗੀ ਹਕੂਮਤ ਪ੍ਰਤੀ ਸੀ। ਸੰਨ ੧੯੮੪ ਈ. ਦੇ ਦਹਾਕੇ ਦੌਰਾਨ ਸਿੱਖ ਕੌਮ ਅੰਦਰ ਆਪਣੀ ਵੱਖਰੀ ਹਸਤੀ ਅਤੇ ਪ੍ਰਭੂਸੱਤਾ ਦਾ ਅਹਿਸਾਸ ਚਰਮ-ਸੀਮਾ ਵੱਲ ਵੱਧ ਰਿਹਾ ਸੀ, ਜੋ ਭਾਰਤੀ ਨਿਜ਼ਾਮ, ਕਾਂਗਰਸ ਅਤੇ ਇੰਦਰਾ ਗਾਂਧੀ ਨੂੰ ਪ੍ਰਵਾਨ ਨਹੀਂ ਸੀ।

ਅੰਗਰੇਜ਼ ਜਦੋਂ ਭਾਰਤ ਛੱਡ ਕੇ ਜਾਣ ਲੱਗੇ ਤਾਂ ਸਿੱਖ ਆਗੂ ਆਪਣੀ ਸੰਕੀਰਨ ਰਾਜਨੀਤਕ ਸੂਝ-ਬੂਝ ਅਤੇ ਸਿਧਾਂਤਕ ਦੂਰਦ੍ਰਿਸ਼ਟੀ ਦੀ ਘਾਟ ਕਾਰਨ ਸਿੱਖਾਂ ਨੂੰ ਕੋਈ ਅਜ਼ਾਦ ਖਿੱਤਾ ਨਾ ਲੈ ਕੇ ਦੇ ਸਕੇ। ਕੇਵਲ ਕਾਂਗਰਸ ਤੋਂ ਇਹ ਵਾਅਦਾ ਲੈ ਕੇ ਹੀ ਸੰਤੁਸ਼ਟ ਹੋ ਗਏ ਕਿ ਅਜ਼ਾਦੀ ਮਿਲਣ ਮਗਰੋਂ ਸਿੱਖਾਂ ਨੂੰ ਇਕ ਖਿੱਤਾ ਦਿੱਤਾ ਜਾਵੇਗਾ, ਜਿਥੇ ਉਹ ਅਜ਼ਾਦੀ ਦਾ ਨਿੱਘ ਮਾਣ ਸਕਣਗੇ। ਕਾਂਗਰਸ ਅਤੇ ਭਾਰਤ ਨੂੰ ਹਿੰਦੂ ਰਾਸ਼ਟਰ ਬਣਾਉਣ ਦੇ ਸੁਪਨੇ ਦੇਖਣ ਵਾਲੀ ਦੇਸ਼ 'ਤੇ ਕਾਬਜ਼ ਮਾਨਸਿਕਤਾ ਸਿੱਖਾਂ ਦੀ ਅਜ਼ਾਦੀ ਲਈ ਭਾਵਨਾ ਅਤੇ ਅੰਦਰੂਨੀ ਖਿੱਚ ਤੋਂ ਡਰਦੀ ਸੀ। ਸ੍ਰੀ ਦਰਬਾਰ ਸਾਹਿਬ ਹਮਲੇ ਪਿੱਛੇ ਵੀ ਇੰਦਰਾ ਗਾਂਧੀ ਦੀ ਇਹੀ ਸੋਚ ਭਾਰੂ ਸੀ ਕਿ ਸਿੱਖ ਅਜ਼ਾਦ ਕੌਮ ਵਜੋਂ ਆਪਣੀ ਹਸਤੀ ਨੂੰ ਮੁੜ ਸਥਾਪਿਤ ਕਰ ਕੇ ਆਪਣੇ ਵਿਲੱਖਣ ਮੂਲ ਵਿਧਾਨ ਨਾਲ ਮਹਾਰਾਜਾ ਰਣਜੀਤ ਸਿੰਘ ਵਾਂਗ ਮੁੜ ਖ਼ਾਲਸਾ ਰਾਜ ਬਣਾਉਣ ਦੇ ਸਮਰੱਥ ਨਾ ਹੋ ਜਾਣ। ਇਸ ਨਾਲ ਭਾਰਤੀ ਉਪ-ਮਹਾਂਦੀਪ ਨੂੰ ਇਕ ਕੌਮ ਦੇ ਤੌਰ 'ਤੇ ਨੂੜਨ ਦੀ ਕਾਂਗਰਸ ਅਤੇ ਹਿੰਦੂ ਮਾਨਸਿਕਤਾ ਦੀ ਨੀਤੀ ਬਿਖਰ ਸਕਦੀ ਸੀ। ਖਾਲਸਾ ਰਾਜ ਜਾਂ ਸਿੱਖਾਂ ਦੀ ਅਗਵਾਈ ਵਿਚ ਸੁਤੰਤਰ ਪੰਜਾਬੀ ਰਾਜ ਦੀ ਸਥਾਪਤੀ ਦਾ ਪ੍ਰਭਾਵ ਦੂਜੇ ਖਿੱਤਿਆਂ 'ਤੇ ਵੀ ਪੈ ਸਕਦਾ ਸੀ। ਆਪਣੀ ਅਜ਼ਾਦੀ ਲਈ ਸੰਘਰਸ਼ ਕਰ ਰਹੀਆਂ ਤਾਮਿਲ, ਉੱਤਰ-ਪੂਰਬੀ ਕਬੀਲੇ, ਅਸਾਮੀ, ਤੇਲਗੂ ਸਾਰੀਆਂ ਅਸੰਤੁਸ਼ਟ ਅਤੇ ਅਵਿਕਸਿਤ ਕੌਮਾਂ ਨੂੰ ਉਤਸ਼ਾਹ ਅਤੇ ਬਲ ਮਿਲ ਸਕਦਾ ਸੀ। ਇਸ ਕਰਕੇ ਸ੍ਰੀ ਦਰਬਾਰ ਸਾਹਿਬ 'ਤੇ ੧੯੮੪ ਈ. ਦੇ ਹਮਲੇ ਦਾ ਮਨੋਰਥ ਕੇਵਲ ਸਿੱਖਾਂ ਦੀ ਕੌਮੀ ਚੇਤੰਨਤਾ ਅਤੇ ਵਿਰਸੇ ਨੂੰ ਹੀ ਠੇਸ ਪਹੁੰਚਾਉਣਾ ਨਹੀਂ ਸੀ, ਸਗੋਂ ਭਾਰਤੀ ਉਪ-ਮਹਾਂਦੀਪ ਨੂੰ ਇਕ-ਕੌਮੀ ਰੱਖਣ ਦੇ ਏਜੰਡੇ ਨੂੰ ਵੀ ਸਖ਼ਤੀ ਨਾਲ ਲਾਗੂ ਕਰਨਾ ਸੀ ਅਤੇ ਨਾਲ ਹੀ ਭਾਰਤ ਦੇ ਵੱਖ-ਵੱਖ ਖਿੱਤਿਆਂ 'ਚ ਅਜ਼ਾਦੀ ਦੀ ਪ੍ਰਬਲ ਭਾਵਨਾ ਰੱਖਣ ਵਾਲਿਆਂ ਅੰਦਰ ਵੀ ਮਿਸਾਲੀ ਦਹਿਸ਼ਤ ਪੈਦਾ ਕਰ ਕੇ ਗ਼ੁਲਾਮ ਬਿਰਤੀ ਪੈਦਾ ਕਰਨਾ ਸੀ।

**ਸਿੱਖੀ ਸਰੋਤਾਂ ਨੂੰ ਨੇਸਤੋ-ਨਾਬੂਦ ਕਰਨ ਦੀ ਚਾਲ**

ਸੱਚਖੰਡ ਸ੍ਰੀ ਦਰਬਾਰ ਸਾਹਿਬ 'ਤੇ ੧੯੮੪ ਈ. ਦੇ ਫ਼ੌਜੀ ਹਮਲੇ ਦੌਰਾਨ ਸ੍ਰੀ ਅਕਾਲ ਤਖ਼ਤ ਸਾਹਿਬ ਜਾਂ ਸ੍ਰੀ ਦਰਬਾਰ ਸਾਹਿਬ ਸਮੂਹ ਦੀਆਂ ਇਮਾਰਤਾਂ ਦਾ ਹੀ ਨੁਕਸਾਨ ਨਹੀਂ ਕੀਤਾ ਗਿਆ, ਸਗੋਂ ਸਿੱਖ ਸਾਹਿਤ, ਇਤਿਹਾਸ ਅਤੇ ਸਿਧਾਂਤ 'ਤੇ ਵੀ

ਬਹੁਤ ਘਾਤਕ ਹਮਲਾ ਸੀ। ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲਾ ਸਮਾਪਤ ਹੋਣ ਤੋਂ ਬਾਅਦ ਫ਼ੌਜ ਨੇ ਸ੍ਰੀ ਦਰਬਾਰ ਸਾਹਿਬ ਸਥਿਤ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਨੂੰ ਵੀ ਅੱਗ ਲਗਾ ਕੇ ਨਸ਼ਟ ਕਰ ਦਿੱਤਾ। ਸਰਕਾਰੀ ਪੱਖ ਵੱਲੋਂ ਕਿਹਾ ਗਿਆ ਕਿ ਸਿੱਖ ਖਾੜਕੂਆਂ ਵੱਲੋਂ ਗੋਲੀ ਚਲਾਉਣ ਨਾਲ ਇਹ ਅੱਗ ਲੱਗੀ। ਪਰ ਇਸ ਦਲੀਲ ਨੂੰ ਸਰਕਾਰ ਸਾਬਤ ਨਾ ਕਰ ਸਕੀ। ਜੂਨ ੧੯੮੪ ਈ. ਦੇ ਘੱਲੂਘਾਰੇ ਪਿੱਛੇ, ਸਿੱਖ ਕੌਮ ਦੇ ਸਾਹਿਤ ਅਤੇ ਇਤਿਹਾਸ ਨੂੰ ਖ਼ਤਮ ਕਰਨ ਦੇ ਡੂੰਘੇ ਨੀਤੀਗਤ ਉਦੇਸ਼ ਵੱਲ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਤਤਕਾਲੀ ਜਥੇਦਾਰ ਗਿਆਨੀ ਕਿਰਪਾਲ ਸਿੰਘ ਨੇ 'ਸੂਰੀਆ' ਮੈਗਜ਼ੀਨ ਨੂੰ ਦਿੱਤੀ ਇੰਟਰਵਿਊ 'ਚ ਇਸ਼ਾਰਾ ਕੀਤਾ ਸੀ ਕਿ, "ਸਰਕਾਰ ਸਿੱਖ ਇਤਿਹਾਸ ਨੂੰ ਤਬਾਹ ਕਰਨਾ ਚਾਹੁੰਦੀ ਸੀ। ਨਹੀਂ ਤਾਂ ਤੁਸੀਂ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਨੂੰ ਅੱਗ ਲਾਉਣ ਦੀ ਕਾਰਵਾਈ ਦੀ ਕੀ ਵਿਆਖਿਆ ਕਰੋਗੇ? ਲਾਇਬ੍ਰੇਰੀ ਨੂੰ ਅੱਗ ਹਮਲੇ ਤੋਂ ਦੋ ਦਿਨ ਬਾਅਦ ਲਾਈ ਗਈ। ਇਹ ਲਾਇਬ੍ਰੇਰੀ ਪੁਰਾਤਨ ਪੁਸਤਕਾਂ, ਖਰੜਿਆਂ, ਹੱਥ-ਲਿਖਤ ਬੀੜਾਂ, ਜਨਮ ਸਾਖੀਆਂ ਅਤੇ ਹੁਕਮਨਾਮਿਆਂ ਦਾ ਸੰਗ੍ਰਹਿ ਸੀ।"

ਸਿੱਖ ਰੈਫ਼ਰੈਂਸ ਲਾਇਬ੍ਰੇਰੀ ਵਿਚ ਸਿੱਖ ਧਰਮ ਨਾਲ ਸੰਬੰਧਿਤ ਬਹੁਤ ਹੀ ਮੌਲਿਕ, ਇਤਿਹਾਸਿਕ ਦਸਤਾਵੇਜ਼, ਗ੍ਰੰਥ ਅਤੇ ਹੋਰ ਬਹੁਤ ਸਾਰੇ ਕਿਤਾਬਾਂ ਤੇ ਖਰੜੇ ਫ਼ੌਜ ਵੱਲੋਂ ਜ਼ਬਤ ਕਰ ਲਏ ਗਏ ਸਨ। ਇਸ ਸੰਬੰਧੀ ਪਿਛਲੇ ਦਹਾਕੇ ਦੌਰਾਨ ਕਾਫ਼ੀ ਚਰਚਾ ਭਖੀ ਰਹੀ। ਹਾਲਾਂਕਿ ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਤੋਂ ਬਾਅਦ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦੇ ਬਹੁਤ ਸਾਰੇ ਅਣਮੁੱਲੇ ਸਾਹਿਤ ਅਤੇ ਦਸਤਾਵੇਜ਼ਾਂ ਸੰਬੰਧੀ ਕੁਝ ਵੀ ਸਪੱਸ਼ਟ ਨਹੀਂ ਸੀ ਹੋ ਰਿਹਾ, ਪਰ ਕੁਝ ਸਾਲ ਪਹਿਲਾਂ ਭਾਰਤ ਦੇ ਰੱਖਿਆ ਮੰਤਰੀ ਜਾਰਜ਼ ਫ਼ਰਨਾਂਡੇਜ਼ ਨੇ ਇਹ ਖੁਲਾਸਾ ਕੀਤਾ ਸੀ ਕਿ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦਾ ਬਹੁਤ ਸਾਰਾ ਸਾਮਾਨ ਕੇਂਦਰੀ ਏਜੰਸੀ ਦੇ ਕਬਜ਼ੇ 'ਚ ਹੈ, ਜੋ ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਤੋਂ ਬਾਅਦ ਜ਼ਬਤ ਕਰ ਲਿਆ ਗਿਆ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਹੋਰ ਸਿੱਖ ਜਥੇਬੰਦੀਆਂ ਇਸ ਤੋਂ ਬਾਅਦ ਲਗਾਤਾਰ ਕੇਂਦਰ ਸਰਕਾਰ ਨਾਲ ਸੰਪਰਕ ਕਰਦੀਆਂ ਰਹੀਆਂ, ਤਾਂ ਜੋ ਫ਼ੌਜ ਵੱਲੋਂ ਜ਼ਬਤ ਕੀਤਾ ਗਿਆ ਸਿੱਖ ਸਾਹਿਤ ਦਾ ਖ਼ਜ਼ਾਨਾ ਵਾਪਸ ਲਿਆ ਜਾ ਸਕੇ ਪਰ ਸਰਕਾਰ ਆਲੇ-ਟਾਲੇ ਹੀ ਵਰਤਦੀ ਰਹੀ। ਆਖ਼ਰਕਾਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਹ ਜੁਆਬ ਦਿੱਤਾ ਗਿਆ ਕਿ ਸਰਕਾਰ ਕੋਲ ਫ਼ੌਜੀ ਹਮਲੇ ਦੌਰਾਨ ਜ਼ਬਤ ਕੀਤਾ ਗਿਆ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦਾ ਕੋਈ ਵੀ ਸਾਮਾਨ ਨਹੀਂ ਹੈ। ਦੁਨੀਆ 'ਤੇ ਕਿਧਰੇ ਵੀ ਅਜਿਹੀ ਮਿਸਾਲ ਨਹੀਂ ਮਿਲਦੀ ਕਿ ਕਿਸੇ ਹਮਲੇ ਦੌਰਾਨ ਕਿਸੇ ਕੌਮ ਜਾਂ ਦੇਸ਼ ਦੇ ਸੱਭਿਆਚਾਰਕ, ਧਰਮ ਜਾਂ ਇਤਿਹਾਸਿਕ ਸਰਮਾਏ ਨੂੰ ਇਸ ਤਰ੍ਹਾਂ ਨੇਸਤੋ-ਨਾਬੂਦ ਕੀਤਾ ਗਿਆ ਹੋਵੇ। ਇਹ ਇਕ ਸਿੱਖ ਕੌਮ ਦੇ ਵਿਲੱਖਣ ਸੱਭਿਆਚਾਰ, ਹੋਂਦ ਅਤੇ ਧਰਮ ਨੂੰ ਢਾਅ ਲਾਉਣ ਦੀ ਦੂਰਰਸੀ, ਡੂੰਘੀ ਅਤੇ ਬਦਨੀਤ ਚਾਲ ਸੀ, ਜਿਸ ਤਹਿਤ ਸਿੱਖ ਰੈਫ਼ਰੈਂਸ ਲਾਇਬ੍ਰੇਰੀ ਦਾ ਵਡਮੁੱਲਾ ਖ਼ਜ਼ਾਨਾ ਭਾਰਤੀ ਫ਼ੌਜ

ਨੇ ਲੁੱਟ ਲਿਆ।

## ਜ਼ਖ਼ਮ ਸੂਰਜ ਕਿਵੇਂ ਬਣਨ?

ਸ੍ਰੀ ਦਰਬਾਰ ਸਾਹਿਬ 'ਤੇ ੧੯੮੪ ਈ. ਦੇ ਫ਼ੌਜੀ ਹਮਲੇ ਨੂੰ ਸਿੱਖ ਕੌਮ ਹਰ ਸਾਲ ਤੀਜੇ ਘੱਲੂਘਾਰੇ ਵਜੋਂ ਯਾਦ ਕਰਦੀ ਹੈ। ਪਹਿਲਾ ਅਤੇ 'ਛੋਟਾ ਘੱਲੂਘਾਰਾ' ੧੭੪੬ ਈ. ਨੂੰ ਗੁਰਦਾਸਪੁਰ ਦੇ ਕਾਹਨੂੰਵਾਨ ਛੰਭ ਵਿਚ ਹੋਇਆ ਸੀ, ਜਿੱਥੇ ਮੁਗ਼ਲ ਦੀਵਾਨ ਲੱਖਪਤ ਰਾਏ ਨੇ ਲੱਗਭਗ ੧੧ ਹਜ਼ਾਰ ਸਿੱਖਾਂ ਨੂੰ ਸ਼ਹੀਦ ਕੀਤਾ ਸੀ। ਦੂਜਾ ਘੱਲੂਘਾਰਾ, 'ਵੱਡਾ ਘੱਲੂਘਾਰਾ' ੧੭੬੨ ਈ. ਨੂੰ ਮੁਗ਼ਲ ਬਾਦਸ਼ਾਹ ਅਹਿਮਦ ਸ਼ਾਹ ਅਬਦਾਲੀ ਦੇ ਰਾਜ 'ਚ ਸੰਗਰੂਰ ਦੇ ਕੁੱਪ ਰੋਹੀੜਾ ਵਿਚ ਹੋਇਆ, ਜਿੱਥੇ ੩੦ ਹਜ਼ਾਰ ਦੇ ਲੱਗਭਗ ਸਿੱਖਾਂ ਨੂੰ ਸ਼ਹੀਦ ਕੀਤਾ ਗਿਆ ਸੀ। ਤੀਜਾ ਘੱਲੂਘਾਰਾ ੧੯੮੪ ਈ. ਦਾ ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲਾ ਸੀ, ਜਿਸ ਦੌਰਾਨ ਹਜ਼ਾਰਾਂ ਹੀ ਸਿੱਖਾਂ ਦਾ ਕਤਲ-ਏ-ਆਮ ਕੀਤਾ ਗਿਆ। ਇਸੇ ਕਾਰਨ ਹੀ, ਸਰਬੱਤ ਦੇ ਭਲੇ ਅਤੇ ਸੇਵਾ ਨੂੰ ਸਮਰਪਿਤ ਮਹਾਨ ਸ਼ਖ਼ਸੀਅਤ ਭਗਤ ਪੂਰਨ ਸਿੰਘ ਨੂੰ 'ਪਦਮ ਸ੍ਰੀ' ਪੁਰਸਕਾਰ ਵਾਪਸ ਕਰਨ ਲੱਗਿਆਂ, ਰਾਸ਼ਟਰਪਤੀ ਨੂੰ ਲਿਖੀ ਚਿੱਠੀ ਵਿਚ ਇਹ ਲਿਖਣਾ ਪਿਆ, "ਮੈਂ ਇਹ ਕਹਿਣ ਲਈ ਮਜਬੂਰ ਹਾਂ ਕਿ ਫ਼ੌਜ ਨੇ ਇਖ਼ਲਾਕੀ ਗਿਰਾਵਟ ਦਾ ਸਬੂਤ ਦਿੱਤਾ ਹੈ ਤੇ ਵੈਰ ਭਾਵਨਾ ਨਾਲ ਇਸ ਤਰ੍ਹਾਂ ਕਾਰਵਾਈ ਕੀਤੀ ਹੈ ਕਿ ਜਿਵੇਂ ਸਿੱਖਾਂ ਦਾ ਖੁਰਾ-ਖੋਜ ਮਿਟਾ ਦੇਣਾ ਹੋਵੇ।"

ਸਿੱਖ ਕੌਮ ਹਰ ਸਾਲ ਆਪਣੀ ਸਿਮਰਤੀ ਵਿਚ ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਨੂੰ ਤੀਜੇ ਘੱਲੂਘਾਰੇ ਵਜੋਂ ਮਨਾਉਂਦੀ ਹੈ। ਇਸ ਘੱਲੂਘਾਰੇ ਨੂੰ ਸਿੱਖ ਕੌਮ ਵੱਲੋਂ ਅਜ਼ਾਦ ਭਾਰਤ ਵੱਲੋਂ ਦਿੱਤੇ ਅਜਿਹੇ ਜ਼ਖ਼ਮ ਵਜੋਂ ਚੇਤੇ ਕੀਤਾ ਜਾਂਦਾ ਹੈ, ਜੋ ਸਦਾ ਰਿਸਦਾ ਰਹੇਗਾ। ਪਰ ਇਸ ਨੂੰ ਕੇਵਲ ਜ਼ਖ਼ਮ ਵਜੋਂ ਹੀ ਚੇਤੇ ਨਹੀਂ ਕੀਤਾ ਜਾਣਾ ਚਾਹੀਦਾ, ਸਗੋਂ ਇਸ ਜ਼ਖ਼ਮ ਨੂੰ ਸੂਰਜ ਬਣਾਉਣਾ ਚਾਹੀਦਾ ਹੈ, ਜੋ ਭਵਿੱਖ ਵਿਚ ਸਿੱਖ ਕੌਮ ਨੂੰ ਰੋਸ਼ਨੀ ਦੇਵੇ। ਸਿਤਮ ਦੀ ਗੱਲ ਹੈ ਕਿ ਇਸ ਹਮਲੇ ਤੋਂ ੩੯ ਸਾਲ ਬਾਅਦ ਵੀ ਹਮਲੇ ਦੌਰਾਨ ਸ਼ਹੀਦ ਹੋਏ ਜੁਝਾਰੂ ਸਿੰਘਾਂ ਤੋਂ ਇਲਾਵਾ ਉਸ ਵੇਲੇ ਸ੍ਰੀ ਦਰਬਾਰ ਸਾਹਿਬ 'ਚ ਦਰਸ਼ਨ ਕਰਨ ਆਏ ਸ਼ਰਧਾਲੂਆਂ, ਬੱਚਿਆਂ, ਇਸਤਰੀਆਂ ਅਤੇ ਬਿਰਧਾਂ ਦਾ ਪੂਰਾ ਵੇਰਵਾ ਇਕੱਤਰ ਨਹੀਂ ਕੀਤਾ ਜਾ ਸਕਿਆ, ਜਿਨ੍ਹਾਂ ਨੂੰ ਫ਼ੌਜ ਨੇ ਕੋਹ-ਕੋਹ ਕੇ ਮਾਰ ਦਿੱਤਾ ਸੀ। ਸ੍ਰੀ ਦਰਬਾਰ ਸਾਹਿਬ 'ਤੇ ਫ਼ੌਜੀ ਹਮਲੇ ਤੋਂ ਬਾਅਦ ਸਰਕਾਰ ਨੇ 'ਵਾਈਟ ਪੇਪਰ' ਜਾਰੀ ਕਰ ਕੇ ਆਪਣੀ ਕਾਰਵਾਈ ਨੂੰ ਜਾਇਜ਼ ਕਰਾਰ ਦੇਣ ਦੀ ਕੋਸ਼ਿਸ਼ ਕੀਤੀ ਸੀ ਅਤੇ ਇਸ ਦੇ ਨਾਲ ਹੀ ਇਸ ਕਾਰਵਾਈ ਦੌਰਾਨ ਮਾਰੇ ਗਏ ਆਪਣੇ ਫ਼ੌਜੀਆਂ ਦੀ ਗਿਣਤੀ ਵੀ ਦੱਸੀ। ਪਰ ਉਸ ਵੇਲੇ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਆਏ ਸ਼ਰਧਾਲੂਆਂ ਦੀਆਂ ਮੌਤਾਂ ਅਤੇ ਸ਼ਹੀਦ ਹੋਏ ਖਾੜਕੂਆਂ ਦੀ ਗਿਣਤੀ ਬਾਰੇ ਕਲਪਨਾ ਅਨੁਸਾਰ ਹੀ ਅਫ਼ਵਾਹਾਂ ਫ਼ੈਲਾਈਆਂ ਗਈਆਂ, ਸਗੋਂ ਕੋਈ ਪ੍ਰਮਾਣਿਕ ਗਿਣਤੀ ਸਾਹਮਣੇ ਨਹੀਂ ਲਿਆਂਦੀ ਗਈ। ਸਰਕਾਰ ਦੇ 'ਵ੍ਹਾਈਟ ਪੇਪਰ' ਅਨੁਸਾਰ ਹਮਲੇ ਦੌਰਾਨ ਚਾਰ ਫ਼ੌਜੀ ਅਫ਼ਸਰਾਂ ਸਣੇ ੮੩

ਜਵਾਨ ਮਰੇ। ੧੨ ਅਫ਼ਸਰ ਤੇ ੨੩੭ ਜਵਾਨ ਜ਼ਖ਼ਮੀ ਹੋਏ। ਇਸੇ ਤਰ੍ਹਾਂ ਸ੍ਰੀ ਦਰਬਾਰ ਸਾਹਿਬ ਸਮੂਹ ਅੰਦਰ ੪੯੩ ਲੋਕਾਂ ਦੇ ਮਾਰੇ ਜਾਣ ਦੀ 'ਵ੍ਹਾਈਟ ਪੇਪਰ' 'ਚ ਜਾਣਕਾਰੀ ਦਿੱਤੀ ਗਈ ਹੈ। ਕਈ ਕਿਤਾਬਾਂ 'ਚ ੩ ਹਜ਼ਾਰ ਸ਼ਰਧਾਲੂਆਂ ਦੇ ਮਾਰੇ ਜਾਣ ਬਾਰੇ ਜ਼ਿਕਰ ਮਿਲਦਾ ਹੈ ਅਤੇ ਕਈ ਥਾਵਾਂ 'ਤੇ ਇਸ ਤੋਂ ਵੀ ਵੱਧ। ੨੦, ਮਈ ੨੦੦੧ ਈ. ਨੂੰ ਅੰਗਰੇਜ਼ੀ ਟ੍ਰਿਬਿਊਨ ਵਿਚ ਪੰਜਾਬ ਪੁਲਿਸ ਦੇ ਇਕ ਸਾਬਕਾ ਐਸ.ਪੀ., ਜੋ ਸ੍ਰੀ ਦਰਬਾਰ ਸਾਹਿਬ ਵਿਚ ਹੋਈ ਫ਼ੌਜੀ ਕਾਰਵਾਈ ਦਾ ਚਸ਼ਮਦੀਦ ਗਵਾਹ ਸੀ, ਅਨੁਸਾਰ ਇਕੱਲੇ ਸ੍ਰੀ ਦਰਬਾਰ ਸਾਹਿਬ ਇਲਾਕੇ ਵਿੱਚੋਂ ਅੱਠ ਸੌ ਲਾਸ਼ਾਂ ਦਾ ਸਸਕਾਰ ਕੀਤਾ ਗਿਆ ਸੀ। ਇਸ ਤੋਂ ਪਹਿਲਾਂ ਇਸ ਬਾਰੇ ਸਰਕਾਰੀ ਅੰਕੜੇ ਬਹੁਤ ਘੱਟ ਦੱਸਦੇ ਆਏ ਹਨ।ਸਰਕਾਰੀ 'ਵ੍ਹਾਈਟ ਪੇਪਰ' ਤੋਂ ਬਾਅਦ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਅਖ਼ਬਾਰਾਂ ਦੇ ਹਵਾਲਿਆਂ ਨਾਲ ਜਾਣਕਾਰੀ 'ਤੇ ਆਧਾਰਿਤ ਇਕ 'ਵ੍ਹਾਈਟ ਪੇਪਰ' ਜਾਰੀ ਕਰ ਕੇ ਸਰਕਾਰੀ ਦਾਅਵਿਆਂ ਨੂੰ ਝੁਠਲਾਇਆ ਗਿਆ ਸੀ।

ਇਸ ਸਾਕੇ ਦੌਰਾਨ ਲੱਗਭਗ ਤਿੰਨ ਦਰਜਨ ਤੋਂ ਵੱਧ ਗੁਰਦੁਆਰਾ ਸਾਹਿਬਾਨ ਵਿਖੇ ਫ਼ੌਜ ਵੱਲੋਂ ਕਾਰਵਾਈ ਕੀਤੀ ਗਈ ਸੀ। ਪਰ ਜਦੋਂ ਵੀ ੧੯੮੪ ਈ. ਦੇ ਘੱਲੂਘਾਰੇ ਦੀ ਗੱਲ ਕੀਤੀ ਜਾਂਦੀ ਹੈ ਤਾਂ ਇਸ 'ਚ ਸਿਰਫ਼ ਸ੍ਰੀ ਦਰਬਾਰ ਸਾਹਿਬ ਦਾ ਜ਼ਿਕਰ ਹੀ ਕੀਤਾ ਜਾਂਦਾ ਹੈ। ਇਸ ਤਰ੍ਹਾਂ ਸ੍ਰੀ ਅੰਮ੍ਰਿਤਸਰ ਤੋਂ ਬਾਹਰ ਦੇ ਗੁਰਧਾਮਾਂ, ਜਿੱਥੇ ਇਸ ਸਾਕੇ ਸਮੇਂ ਫ਼ੌਜੀ ਕਾਰਵਾਈ ਕੀਤੀ ਗਈ ਸੀ, ਵਿਖੇ ਵੀ ਕਈ ਥਾਵਾਂ 'ਤੇ ਕਾਫ਼ੀ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਸੀ। ਪਟਿਆਲਾ ਦੇ ਇਤਿਹਾਸਿਕ ਗੁਰਦੁਆਰਾ ਸ੍ਰੀ ਦੂਖ ਨਿਵਾਰਨ ਸਾਹਿਬ ਵਿਖੇ ਵੀ ਫ਼ੌਜ ਵੱਲੋਂ ਵੱਡੀ ਕਾਰਵਾਈ ਕੀਤੀ ਗਈ ਸੀ, ਜਿਥੇ ਫ਼ੌਜ ਹੱਥੋਂ ਬੇਰਹਿਮੀ ਨਾਲ ਸ਼ਹੀਦ ਹੋਏ ਅਨੇਕਾਂ ਸ਼ਰਧਾਲੂਆਂ ਦੀਆਂ ਲਾਸ਼ਾਂ ਨੂੰ ਟਰੱਕਾਂ ਵਿਚ ਭਰ ਕੇ ਬਾਹਰ ਲਿਆਂਦਾ ਗਿਆ ਸੀ। ਇਸੇ ਤਰ੍ਹਾਂ ਹੋਰ ਵੀ ਧਾਰਮਿਕ ਅਸਥਾਨਾਂ 'ਤੇ ਉਸ ਸਮੇਂ ਵੱਡੀ ਫ਼ੌਜੀ ਕਾਰਵਾਈ ਕੀਤੀ ਗਈ ਸੀ, ਜਿੱਥੇ ਵੱਡਾ ਜਾਨੀ ਅਤੇ ਮਾਲੀ ਨੁਕਸਾਨ ਹੋਇਆ ਹੋਵੇਗਾ।

ਸ੍ਰੀ ਦਰਬਾਰ ਸਾਹਿਬ 'ਤੇ ਹੋਏ ਫ਼ੌਜੀ ਹਮਲੇ ਤੋਂ ਬਾਅਦ ਉਪਰਾਮ ਹੋਈ ਸਿੱਖ ਮਾਨਸਿਕਤਾ ਨੂੰ ਰਾਹਤ ਦਾ ਅਹਿਸਾਸ ਕਿਵੇਂ ਦਿਵਾਇਆ ਜਾਵੇ? ਸਿੱਖ ਜਨ-ਮਾਨਸ ਦੀ ਉਪਰਾਮਤਾ ਨੂੰ ਦੂਰ ਕਰ ਕੇ ਕਿਵੇਂ ਕੌਮੀ ਸ਼ਕਤੀ ਨੂੰ ਉਸਾਰੂ ਨਿਸ਼ਾਨਿਆਂ ਦੀ ਪ੍ਰਾਪਤੀ ਲਈ ਮੁੜ ਗਤੀਸ਼ੀਲ ਕੀਤਾ ਜਾ ਸਕੇ? ੧੯੮੪ ਈ. ਦੇ ਸਾਕੇ ਤੋਂ ਬਾਅਦ ਇਕ ਦਹਾਕਾ ਸਿੱਖਾਂ ਨੇ ਹਥਿਆਰਬੰਦ ਸੰਘਰਸ਼ ਦੌਰਾਨ ਵੀ ਵੱਡਾ ਸੰਤਾਪ ਝੱਲਿਆ ਅਤੇ ਸਥਿਤੀ ਅੱਜ ਮੁੜ ੧੯੮੪ ਈ. ਤੋਂ ਪਹਿਲਾਂ ਵਾਲੀ ਹੀ ਹੈ। ਉਹੀ ਮੁੱਦੇ, ਉਹੀ ਸਮੱਸਿਆਵਾਂ ਅਤੇ ਹਕੂਮਤ ਦਾ ਰਵੱਈਆ ਵੀ ਹੱਕ ਮੰਗਣ ਦੀ ਸੂਰਤ 'ਚ ਸਿੱਖ ਕੌਮ ਪ੍ਰਤੀ ਉਹੀ ਹੈ, ਜੋ ੧੯੮੪ ਈ. ਤੋਂ ਪਹਿਲਾਂ ਸੀ। ਪਰ ਅੱਜ ਕੀ ਕੀਤਾ ਜਾਵੇ? ੧੯੮੪ ਈ. ਦੇ ਜ਼ਖ਼ਮ ਨੂੰ ਕਿਵੇਂ ਮਰਹਮ ਲੱਗੇਗੀ ਅਤੇ ਕਿਵੇਂ ਸਿੱਖ ਕੌਮ ਆਪਣੀ ਅਜ਼ਾਦ ਹਸਤੀ ਲੈ ਕੇ ਭਾਰਤ

’ਚ ਵਿਚਰ ਸਕੇਗੀ? ਇਸ ਬਾਰੇ ਗੰਭੀਰ ਚਿੰਤਨ ਕਰਨ ਦੀ ਲੋੜ ਹੈ।

ਅਜੋਕੇ ਸੰਦਰਭ ’ਚ ਸਿੱਖ ਕੌਮ ਨੂੰ ਰਾਹਤ ਦੇਣ ਦਾ ਸਭ ਤੋਂ ਕਾਰਗਰ ਅਤੇ ਸਨਮਾਨਯੋਗ ਤਰੀਕਾ ਸਿੱਖ ਸਮੱਸਿਆਵਾਂ ਦਾ ਕੌਮਾਂਤਰੀਕਰਨ ਹੀ ਹੋਵੇਗਾ। ਸ੍ਰੀ ਦਰਬਾਰ ਸਾਹਿਬ ’ਤੇ ੧੯੮੪ ਈ. ਦੇ ਫ਼ੌਜੀ ਹਮਲੇ ਦਾ ਇਨਸਾਫ਼ ਲੈਣ ਲਈ ਵੀ ਸੰਯੁਕਤ ਰਾਸ਼ਟਰ, ਐਮੇਨਿਸਟੀ ਇੰਟਰਨੈਸ਼ਨਲ (ਏ.ਆਈ.) ਵਰਗੀਆਂ ਕੌਮਾਂਤਰੀ ਸੰਸਥਾਵਾਂ ਵੱਲ ਰੁਖ਼ ਕਰਨਾ ਚਾਹੀਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਗਵਾਈ ’ਚ ਦੇਸ਼ਾਂ-ਵਿਦੇਸ਼ਾਂ ਦੀਆਂ ਸਿੱਖ ਸੰਸਥਾਵਾਂ ਅਤੇ ਜਥੇਬੰਦੀਆਂ ਨੂੰ ਇਕਮੁੱਠ ਹੋਣਾ ਪਵੇਗਾ ਤਾਂਕਿ ਸਿੱਖ ਹੱਕਾਂ ਦੀ ਰਾਖ਼ੀ ਲਈ ਕੌਮਾਂਤਰੀ ਪੱਧਰ ਦੀ ਅਜ਼ਾਦ ਨੀਤੀ ਤਿਆਰ ਕੀਤੀ ਜਾ ਸੱਕੇ।

ਬਾਕੀ, ਜਿੱਥੋਂ ਤਕ ਗੱਲ ਹੈ ਅਤੀਤ ਵਿੱਚੋਂ ਉਭਰਦਿਆਂ ਭਵਿੱਖ ਵੱਲ ਮੂੰਹ ਕਰ ਕੇ ਸਿੱਖ ਪੰਥ ਦੀ ਕੌਮੀ ਸ਼ਕਤੀ ਅਤੇ ਊਰਜਾ ਨੂੰ ਉਸਾਰੂ ਨਿਸ਼ਾਨਿਆਂ ਦੀ ਪ੍ਰਾਪਤੀ ਲਈ ਮੁੜ ਗਤੀਸ਼ੀਲ ਕਰਨ ਦੀ ਤਾਂ ਅਜੋਕੇ ਸਮੇਂ ਸਭ ਤੋਂ ਪਹਿਲਾਂ ਸਿੱਖ ਕੌਮ ਦੇ ਮੌਜੂਦਾ ਸੰਕਟ ਦੀ ਨਿਸ਼ਾਨਦੇਹੀ ਕਰਦਿਆਂ ਅਤੇ ਵਿਸ਼ਵ-ਵਿਆਪੀ ਮਨੁੱਖੀ ਸਰੋਕਾਰਾਂ ਦੇ ਮੱਦੇਨਜ਼ਰ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਰਬ-ਕਲਿਆਣਕਾਰੀ ਫ਼ਲਸਫ਼ੇ ’ਤੇ ਆਧਾਰਿਤ ਕੌਮੀ ਏਜੰਡਾ ਤੈਅ ਕਰਨਾ ਚਾਹੀਦਾ ਹੈ ਜੋ ਸਿੱਖਾਂ ਦੀ ਕਰਮ ਅਤੇ ਜਨਮ ਭੂਮੀ ਪੰਜਾਬ ਦੀ ਜੀਵਨ-ਜਾਚ ਵਿੱਚੋਂ ਗੁਆਚ ਰਹੀਆਂ ਨਰੋਈਆਂ ਸੱਭਿਅਕ ਕਦਰਾਂ-ਕੀਮਤਾਂ, ਵਾਤਾਵਰਨ, ਸਿਹਤ ਅਤੇ ਸਿੱਖਿਆ ਦੇ ਗੰਭੀਰ ਸੰਕਟ, ਅਧਰਮ ਤੇ ਪਾਖੰਡਵਾਦ ਦਾ ਬੋਲਬਾਲਾ, ਮਾਂ-ਬੋਲੀ ਤੋਂ ਬੇਮੁਖਤਾਈ, ਸਰੀਰਕ ਰਿਸ਼ਟ-ਪੁਸ਼ਟਤਾ ਤੋਂ ਬੇਧਿਆਨੀ, ਗੁਆਚ ਰਿਹਾ ਕਿਰਤ ਸੱਭਿਆਚਾਰ ਅਤੇ ਧਰਮ ਦੀਆਂ ਸੱਚੀਆਂ ਕਦਰਾਂ-ਕੀਮਤਾਂ ਤੋਂ ਟੁੱਟੀ ਰਾਜਨੀਤੀ ਵਿਚ ਜਗੀਰੂ ਤੇ ਕੁਨਬਾਪ੍ਰਸਤੀ ਭਾਰੂ ਹੋਣ ਵਰਗੀਆਂ ਸਿੱਖ ਧਰਮ ਨੂੰ ਦਰਪੇਸ਼ ਚੁਣੌਤੀਆਂ ’ਤੇ ਕੇਂਦਰਿਤ ਹੋਵੇ। ਪੰਜਾਬ ਦੇ ਚਿਰੋਕਣੇ ਲਟਕਦੇ ਆ ਰਹੇ ਸਿਧਾਂਤਕ, ਰਾਜਨੀਤਕ, ਆਰਥਿਕ ਅਤੇ ਭੂਗੋਲਿਕ ਮਸਲਿਆਂ ਦੇ ਹੱਲ ਲਈ ਸਿੱਖ ਰਾਜਨੀਤਕ ਲੀਡਰਸ਼ਿਪ ਨੂੰ ਪੰਜਾਬ ਦੇ ਹਿੱਤਾਂ ਲਈ ਵਚਨਬੱਧਤਾ ਅਤੇ ਇੱਛਾ-ਸ਼ਕਤੀ ਪੈਦਾ ਕਰ ਕੇ ਸੁਹਿਰਦ ਯਤਨ ਕਰਨੇ ਪੈਣਗੇ।

ਅਜੋਕੇ ਵਿਸ਼ਵ ਪ੍ਰਸੰਗ ’ਚ ਗੁਰਮਤਿ ਦੇ ਅਨਮੋਲ ਫ਼ਲਸਫ਼ੇ ਨੂੰ ਦੁਨੀਆ ਦੇ ਸਾਹਮਣੇ ਅਮਨ-ਸ਼ਾਂਤੀ ਅਤੇ ਆਦਰਸ਼ਕ ਮਨੁੱਖੀ ਜੀਵਨ ਦੇ ‘ਤੀਜੇ ਬਦਲ’ ਵਜੋਂ ਰੱਖਣ ਦੀ ਜ਼ਿੰਮੇਵਾਰੀ ਵੀ ਸਿੱਖ ਕੌਮ ਅੱਗੇ ਦਰਕਾਰ ਹੈ।

■

# ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ

*-ਸ. ਗੁਰਦੀਪ ਸਿੰਘ**

ਪਾਵਨ ਬਾਣੀ ਸੁਖਮਨੀ 'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ' ਵਿਚ 'ਗਉੜੀ ਰਾਗ' ਅਧੀਨ ਪੰਨਾ ੨੬੨ ਤੋਂ ੨੯੬ ਤਕ ਅੰਕਿਤ ਹੈ। ਇਹ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤੀ ਹੈ। ਇਸ ਵਿਚ ਉਚ ਦਰਜੇ ਦੀ ਰੂਹਾਨੀਅਤ, ਗੁਰਮਤਿ ਗਿਆਨ ਅਤੇ ਆਦਰਸ਼ਕ ਸਿੱਖਿਆ ਦਾ ਅਪਾਰ ਖਜ਼ਾਨਾ ਭਰਪੂਰ ਹੈ। ਇਸ ਸੁਖਾਂ ਦੀ ਮਣੀ ਤੇ ਅਮਰ ਪਾਵਨ ਬਾਣੀ ਵਿਚ ਕੇਂਦਰੀ ਵਿਸ਼ਾ ਹੈ ਕਿ ਸਦੀਵੀ ਸੁਖ ਤੇ ਸ਼ਾਂਤੀ ਕੀ ਹੈ ਤੇ ਇਹ ਕਿਵੇਂ ਪ੍ਰਾਪਤ ਹੋਵੇ? ਜਿਨ੍ਹਾਂ ਨੂੰ ਇਸ ਸੁਖ-ਸ਼ਾਂਤੀ ਦੀ ਪ੍ਰਾਪਤੀ ਹੋ ਗਈ ਹੈ ਉਹ ਭਗਤ ਜਨ, ਸਾਧ ਸੰਤ, ਜਾਂ ਬ੍ਰਹਮ ਗਿਆਨੀ ਕਿਹੋ ਜਿਹੇ ਹਨ? ਇਹੋ ਜਿਹਿਆਂ ਦੀ ਉਸਤਤ ਕਰਨੀ ਹੀ ਬਣਦੀ ਹੈ। ਇਹੋ ਜਿਹੇ ਮਹਾਂਪੁਰਸ਼ਾਂ ਦੀ ਨਿੰਦਾ ਕਰਨ ਵਾਲੇ ਬੇਮੁਖ ਹਨ। ਸੱਚਾ ਸੁਖ ਤੇ ਸਦ-ਰਹਿਣੀ ਸ਼ਾਂਤੀ ਪ੍ਰਭੂ ਦੇ ਹੁਕਮ ਵਿਚ ਹੈ। ਇਸ ਦੀ ਸੂਝ ਸਿਮਰਨ ਦੁਆਰਾ ਹੋ ਸਕਦੀ ਹੈ। ਸੁਖਮਨੀ ਸਾਹਿਬ ਦੀ ਹਰ ਅਸਟਪਦੀ ਵਿਚ ਨਾਮ ਸਿਮਰਨ ਦੀ ਵਿਆਖਿਆ ਕੀਤੀ ਹੈ ਤੇ ਉਸ ਦੀ ਮਹਾਨਤਾ ਬਾਰੇ ਦੱਸਿਆ ਹੈ। ਇਸ ਪਾਵਨ ਬਾਣੀ ਦਾ ਕੇਂਦਰੀ ਭਾਵ ਇਸ ਦੀਆਂ ਰਹਾਉ ਦੀਆਂ ਪੰਕਤੀਆਂ ਵਿਚ ਇਸ ਤਰ੍ਹਾਂ ਦਰਜ ਹੈ :

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ॥*
*ਭਗਤ ਜਨਾ ਕੈ ਮਨਿ ਬਿਸ੍ਰਾਮ॥ਰਹਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੨)*

ਭਾਵ:- ਪ੍ਰਭੂ ਦਾ ਨਾਮ ਸਭ ਸੁਖਾਂ ਦਾ ਮੂਲ ਹੈ ਤੇ ਇਹ ਗੁਰਮੁਖਾਂ ਤੋਂ ਮਿਲਦਾ ਹੈ ਕਿਉਂਕਿ ਇਹ ਵਸਦਾ ਹੀ ਉਨ੍ਹਾਂ ਦੇ ਹਿਰਦੇ ਵਿਚ ਹੈ।

ਬਾਣੀ ਸੁਖਮਨੀ ਸਾਹਿਬ ਦੀਆਂ ੨੪ ਅਸਟਪਦੀਆਂ ਹਨ। ਹਰ ਅਸਟਪਦੀ ਵਿਚ ੮ ਪਦੇ ਹਨ। ਹਰ ਪਦੇ ਵਿਚ ੧੦ ਪੰਕਤੀਆਂ ਹਨ। ਹਰ ਅਸਟਪਦੀ ਤੋਂ ਪਹਿਲਾਂ ਇੱਕ ਸਲੋਕ ਅੰਕਿਤ ਹੈ ਜਿਸ ਵਿਚ ਅਸਟਪਦੀ ਦਾ ਕੇਂਦਰੀ ਭਾਵ ਦਿੱਤਾ ਗਿਆ ਹੈ।

ਸੁਖਮਨੀ ਸਾਹਿਬ ਦੇ ਅਰੰਭ ਵਿਚ ਮੂਲ ਮੰਤਰ ਦਾ ਸੰਖੇਪ ਰੂਪ 'ੴ ਸਤਿਗੁਰ ਪ੍ਰਸਾਦਿ' ਦਰਜ ਹੈ। ਪਹਿਲੇ ਸਲੋਕ ਵਿਚ 'ਆਦਿ ਗੁਰੂ' ਨੂੰ ਨਮਸਕਾਰ ਕਰਨ ਉਪਰੰਤ ਰਚਨਾ ਦੀ ਪਹਿਲੀ ਅਸਟਪਦੀ ਦਾ ਅਰੰਭ ਹੁੰਦਾ ਹੈ:

*ਸਿਮਰਉ ਸਿਮਰਿ ਸਿਮਰਿ ਸੁਖੁ ਪਾਵਉ॥*

**# ੩੦੨, ਕਿਦਵਾਈ ਨਗਰ, ਲੁਧਿਆਣਾ-੧੪੧੦੦੮ ; ਮੋ. +੯੧੯੮੮੮੧੨੬੬੯੦*

*ਕਲਿ ਕਲੇਸ ਤਨ ਮਾਹਿ ਮਿਟਾਵਉ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੨)*

ਅਰਥਾਤ ਮੈਂ ਪਰਮਾਤਮਾ ਦਾ ਨਾਮ ਸਿਮਰਾਂ ਤੇ ਸਿਮਰ ਸਿਮਰ ਕੇ ਸੁਖ ਪਾਵਾਂ ਅਤੇ ਸਰੀਰ ਦੇ ਸਭ ਦੁਖ ਮਿਟਾ ਲਵਾਂ। ਪਹਿਲੀ, ਦੂਜੀ ਤੇ ਤੀਜੀ ਅਸਟਪਦੀ ਅਨੁਸਾਰ ਅਕਾਲ ਪਰਖ ਦੇ ਨਾਮ ਦਾ ਸਿਮਰਨ ਕਰ ਕੇ ਹਰ ਕਲੇਸ਼ ਦੂਰ ਹੋ ਜਾਂਦਾ ਹੈ। ਮਨੁੱਖ ਧਾਰਮਿਕ ਕਰਮ-ਕਾਂਡ ਇਸ ਲਈ ਕਰਦਾ ਹੈ ਕਿ ਉਹ ਆਵਾਗਉਣ ਦੇ ਚੱਕਰ ਤੋਂ ਡਰਦਿਆਂ ਮੁਕਤੀ ਪ੍ਰਾਪਤ ਕਰਨਾ ਚਾਹੁੰਦਾ ਹੈ ਪ੍ਰੰਤੂ ਇਸ ਕੰਮ ਲਈ ਨਾਮ ਦਾ ਆਸਰਾ ਜ਼ਿਆਦਾ ਸਹਾਇਕ ਹੋਵੇਗਾ:

*ਪ੍ਰਭ ਕੈ ਸਿਮਰਨਿ ਗਰਭਿ ਨ ਬਸੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੨)*

ਪ੍ਰਭੂ ਦੇ ਸਿਮਰਨ ਦੁਆਰਾ ਰਿੱਧਾਂ-ਸਿੱਧਾਂ ਦਾ ਮਾਲਕ ਬਣ ਜਾਈਦਾ ਹੈ। ਹੋਰ ਕਰਮ-ਕਾਂਡਾਂ ਤੋਂ ਹਟ ਕੇ ਜਦੋਂ ਮਨੁੱਖ ਕੇਵਲ ਅਕਾਲ ਪੁਰਖ ਦੀ ਭਗਤੀ ਕਰਨ ਲੱਗ ਪੈਂਦਾ ਹੈ ਤਾਂ ਉਸ ਨੂੰ ਪਰਮਾਤਮਾ ਦੀ ਦਰਗਾਹ(ਦਰਬਾਰ) ਵਿਚ ਮਾਣ ਮਿਲਦਾ ਹੈ। ਪਰਮਾਤਮਾ ਦਾ ਸਿਮਰਨ ਉਹੀ ਕਰ ਸਕਦੇ ਹਨ ਜਿਨ੍ਹਾਂ ਉੱਪਰ ਉਸ ਦੀ ਕਿਰਪਾ ਹੁੰਦੀ ਹੈ। ਸਿਮਰਨ ਕਰਨ ਨਾਲ ਵਿਕਾਰਾਂ ਤੋਂ ਬਚ ਜਾਈਦਾ ਹੈ, ਮਨ ਦੀ ਮੈਲ ਉਤਰ ਜਾਂਦੀ ਹੈ ਤੇ ਹਿਰਦੇ ਵਿਚ ਨਾਮ ਸਮਾਅ ਜਾਂਦਾ ਹੈ:

*ਪ੍ਰਭ ਕੈ ਸਿਮਰਨਿ ਮਨ ਕੀ ਮਲੁ ਜਾਇ॥*
*ਅੰਮ੍ਰਿਤ ਨਾਮੁ ਰਿਦ ਮਾਹਿ ਸਮਾਇ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੩)*

ਲਗਾਤਾਰ ਧਾਰਮਿਕ ਰਸਮਾਂ ਕਰਨ ਨਾਲ ਪਾਪ ਨਹੀਂ ਉਤਰਦੇ ਪਰ ਕਰੋੜਾਂ ਪਾਪ ਹਰਿ ਦੇ ਨਾਮ ਨਾਲ ਲਹਿ ਜਾਂਦੇ ਹਨ:

*ਅਨਿਕ ਪੁਨਹਚਰਨ ਕਰਤ ਨਹੀ ਤਰੈ॥*
*ਹਰਿ ਕੋ ਨਾਮੁ ਕੋਟਿ ਪਾਪ ਪਰਹਰੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੪)*

ਮਨੁੱਖ ਭਾਵੇਂ ਜਾਪ-ਤਾਪ, ਗਿਆਨ-ਧਿਆਨ, ਸ਼ਾਸਤਰਾਂ ਅਤੇ ਸਿਮ੍ਰਤੀਆਂ ਦਾ ਗਿਆਨ ਜੋਗ ਅਭਿਆਸ, ਧਾਰਮਿਕ ਰਹੁ-ਰੀਤਾਂ ਘਰ-ਬਾਰ ਛੱਡ ਕੇ ਜੰਗਲ ਫਿਰੇ, ਹਵਨ, ਨਿਉਲੀ ਕਰਮ, ਜੈਨ ਮਾਰਗ, ਸੋਨਾ ਚਾਂਦੀ, ਹਾਥੀ, ਘੋੜੇ ਜ਼ਮੀਨ ਆਦਿ ਦਾ ਦਾਨ ਵਰਤ ਨੇਮ ਆਦਿ ਕਿੰਨੇ ਸਾਧਨ ਅਪਣਾਅ ਲਵੇ ਫਿਰ ਭੀ ਹਉਮੈਂ ਮੈਲ ਨਹੀਂ ਜਾਂਦੀ:

*ਤਉ ਭੀ ਹਉਮੈ ਮੈਲੁ ਨ ਜਾਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੫)*

ਤੀਰਥਾਂ 'ਤੇ ਇਸ਼ਨਾਨ ਕਰਨ ਨਾਲ ਵੀ:

*ਮਨ ਕੀ ਮੈਲੁ ਨ ਤਨ ਤੇ ਜਾਤਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੫)*

ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ:

- ਸਭ ਤੋਂ ਉੱਤਮ ਧਰਮ ਤੇ ਕਰਮ:- ਹਰਿ ਦਾ ਨਾਮ ਜਪਣਾ।
- ਸਭ ਤੋਂ ਉੱਤਮ ਕ੍ਰਿਆ :- ਸਾਧ ਸੰਗਤ ਕਰਨੀ।

- ਸਭ ਤੋਂ ਭਲਾ ਉਦਮ :- ਸਦਾ ਨਾਮੁ ਬਾਣੀ ਨਾਲ ਜੁੜੇ ਰਹਿਣਾ
- ਸਭ ਤੋਂ ਸ੍ਰੇਸ਼ਟ ਬਾਣੀ :- ਹਰਿ ਦਾ ਜੱਸ ਸੁਣ ਕੇ ਰਸਨਾ ਦੁਆਰਾ ਗਾਇਨ ਕਰਨਾ।

ਸਭ ਤੋਂ ਉੱਤਮ ਥਾਂ :- ਜਿੱਥੇ ਹਰਿ ਦੇ ਨਾਮ ਦਾ ਵਾਸ ਹੋਵੇ।

ਚੌਥੀ, ਪੰਜਵੀਂ, ਛੇਵੀਂ ਅਸਟਪਦੀ ਵਿਚ ਮਾਇਆ ਵਿਚ ਫਸੇ ਜੀਵ ਉੱਤੇ ਰੱਬ ਵੱਲੋਂ ਹੀ ਮਿਹਰ ਹੋਵੇ ਤਾਂ ਇਸ ਨੂੰ ਨਾਮ ਦੀ ਦਾਤ ਪ੍ਰਾਪਤ ਹੁੰਦੀ ਹੈ ਕਿਉਂਕਿ ਮਾਇਆ ਨਹੀਂ ਬਲਕਿ ਪਰਮਾਤਮਾ ਹੀ ਮਨੁੱਖ ਦਾ ਸੰਗੀ-ਸਾਥੀ ਹੈ। ਉਸ ਨੂੰ ਇਹ ਚੇਤੇ ਨਹੀਂ ਕਰਦਾ (ਪਰ) ਜੋ ਵੈਰੀ ਹੈ ਉਸ ਨਾਲ ਪਿਆਰ ਕਰ ਰਿਹਾ ਹੈ। ਰੇਤ ਦੇ ਘਰ ਵਿਚ ਵਸਦਾ ਹੈ ਫਿਰ ਭੀ ਮਾਇਆ ਦੀ ਮਸਤੀ ਵਿਚ ਅਨੰਦ ਮੌਜਾਂ ਮਾਣ ਰਿਹਾ ਹੈ। ਵੈਰ-ਵਿਰੋਧ, ਕਾਮ, ਗੁੱਸਾ, ਮੋਹ, ਮੰਦੇ ਕਰਮ, ਭਾਰੀ ਲਾਲਚ ਤੇ ਦਗਾ ਆਦਿ ਦੇ ਰਾਹੇ ਪੈ ਕੇ ਕਈ ਜਨਮ ਗੁਜਰ ਗਏ ਹਨ। ਪ੍ਰਭੂ ਸਭ ਦਾ ਮਾਲਕ ਹੈ। ਇਸ ਦੇ ਦਰ ਉੱਤੇ ਅਰਦਾਸ ਕਰੋ ਕਿ ਆਪਣੀ ਮਿਹਰ ਕਰ ਕੇ ਬਚਾ ਲਵੇ। ਕੋਈ ਵੀ ਪ੍ਰਭੂ ਦਾ ਅੰਤ ਨਹੀਂ ਪਾ ਸਕਦਾ। ਜਗਤ ਦੇ ਸਾਰੇ ਪਦਾਰਥ ਉਸ ਦੀ ਆਗਿਆ ਵਿਚ ਟਿਕੇ ਹੋਏ ਹਨ। ਸਾਰੀ ਸ੍ਰਿਸ਼ਟੀ ਉਸ ਦੀ ਆਗਿਆ ਵਿਚ ਤੁਰ ਰਹੀ ਹੈ।

ਪਰਮਾਤਮਾ ਕਿੰਨਾ ਵੱਡਾ ਹੈ ਇਹ ਉਹ ਆਪ ਹੀ ਜਾਣਦਾ ਹੈ। ਪ੍ਰਭੂ ਤੇਰੇ ਸੇਵਕ ਤੈਥੋਂ ਸਦਾ ਸਦਕੇ ਜਾਂਦੇ ਹਨ। ਜਿਸ ਮਨੁੱਖ ਦੇ ਮਨ ਵਿਚ ਪ੍ਰਭੂ ਪਿਆਰਾ ਲਗਦਾ ਹੈ ਸਾਰੇ ਸੁਖ ਉਸ ਦੇ ਹਿਰਦੇ ਵਿਚ ਆ ਵਸਦੇ ਹਨ। ਹੇ ਗੁਰਦੇਵ, ਹੇ ਪ੍ਰਭੂ! ਮੈਂ ਸ਼ਰਣ ਆਇਆ ਹਾਂ, ਮੇਰੇ 'ਤੇ ਮੇਹਰ ਕਰ (ਮੇਰਾ) ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਦੂਰ ਹੋ ਜਾਵੇ :

*ਕਾਮੁ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅੰਹਮੇਵ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ ੨੬੯)*

ਉਹੀ ਮਨੁੱਖ ਪ੍ਰਭੂ ਦਾ ਨਾਮ ਜਪਦਾ ਹੈ ਜਿਸ ਪਾਸੋਂ ਆਪ ਜਪਾਉਂਦਾ ਹੈ। ਉਹੀ ਮਨੁੱਖ ਹਰੀ ਦੇ ਗੁਣ ਗਾਂਵਦਾ ਹੈ ਜਿਸ ਨੂੰ ਗਾਵਣ ਲਈ ਪ੍ਰੇਰੇਦਾ ਹੈ। ਜੀਵਾਂ ਦੇ ਵਸ ਵਿਚ ਕੁਝ ਵੀ ਨਹੀਂ ਹੈ।

*ਆਪਿ ਜਪਾਏ ਜਪੈ ਸੋ ਨਾਉ॥*

*ਆਪਿ ਗਾਵਾਏ ਸੁ ਹਰਿ ਗੁਨ ਗਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੬੯)*

ਸਤਵੀਂ, ਅਠਵੀਂ ਅਤੇ ਨੌਵੀਂ ਅਸਟਪਦੀ ਵਿਚ ਸਤਿਗੁਰੂ ਫੁਰਮਾਉਂਦੇ ਹਨ ਕਿ ਜਦੋਂ ਪ੍ਰਭੂ ਦੀ ਮਿਹਰ ਹੁੰਦੀ ਹੈ ਤਾਂ ਮਨੁੱਖ ਗੁਰਮੁਖਾਂ ਦੀ ਸੰਗਤ ਵਿਚ ਰਹਿ ਕੇ ਨਾਮ ਦੀ ਬਰਕਤ ਹਾਸਲ ਕਰਦਾ ਹੈ। ਉਹ ਗੁਰਮੁਖ ਉੱਚੀ ਕਰਨੀ ਵਾਲੇ ਹੁੰਦੇ ਹਨ। ਉਨ੍ਹਾਂ ਨੂੰ ਸਾਧੂ ਕਹੋ ਚਾਹੇ ਬ੍ਰਹਮ ਗਿਆਨੀ ਚਾਹੇ ਕੋਈ ਹੋਰ ਨਾਮ ਰੱਖ ਲਵੋ ਪਰ ਉਨ੍ਹਾਂ

ਦੀ ਆਤਮਾ ਸਦਾ ਪਰਮਾਤਮਾ ਨਾਲ ਇੱਕ-ਰੂਪ ਹੈ। ਗੁਰਮੁਖਾਂ ਦੀ ਸੰਗਤ ਵਿਚ ਰਿਹਾਂ ਵੈਰੀ ਵੀ ਮਿੱਤਰ ਦਿੱਸਣ ਲੱਗ ਪੈਂਦਾ ਹੈ ਕਿਉਂਕਿ ਸਾਧ-ਜਨਾਂ ਦੀ ਸੰਗਤ ਵਿਚ ਮਨੁੱਖ ਦਾ ਆਪਣਾ ਹਿਰਦਾ ਬਹੁਤ ਸਾਫ ਹੋ ਜਾਂਦਾ ਹੈ। ਗੁਰਮੁਖ ਦੀ ਸੰਗਤ ਵਿਚ ਹਉਮੈਂ ਰੂਪੀ ਤਾਪ ਨਹੀਂ ਰਹਿੰਦਾ। ਗੁਰਮੁਖਾਂ ਦੀ ਸੰਗਤ ਵਿਚ ਮਨੁੱਖ ਦਾ ਮਨ ਕਦੇ ਨਹੀਂ ਭਟਕਦਾ:

*ਸਾਧਸੰਗਿ ਦੁਸਮਨ ਸਭਿ ਮੀਤ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੧)*

ਜਿਸ ਮਨੁੱਖ ਦੇ ਮਨ ਵਿਚ ਸਦਾ ਥਿਰ ਰਹਿਣ ਵਾਲਾ ਪ੍ਰਭੂ ਵਸਦਾ ਹੈ ਜੋ ਮੂਹੋਂ ਭੀ ਉਸ ਪ੍ਰਭੂ ਨੂੰ ਜਪਦਾ ਹੈ ਜੋ (ਮਨੁੱਖ) ਇਕ ਅਕਾਲ ਪੁਰਖ ਤੋ ਬਿਨਾਂ ਕਿਸੇ ਹੋਰ ਨੂੰ ਨਹੀਂ ਦੇਖਦਾ, ਇਨ੍ਹਾਂ ਗੁਣਾਂ ਦੇ ਕਾਰਨ ਬ੍ਰਹਮ ਗਿਆਨੀ ਹੋ ਜਾਂਦਾ ਹੈ:

*ਮਨਿ ਸਾਚਾ ਮੁਖਿ ਸਾਚਾ ਸੋਇ॥*

*ਅਵਰੁ ਨ ਪੇਖੈ ਏਕਸੁ ਬਿਨੁ ਕੋਇ॥*

*ਨਾਨਕ ਇਹ ਲਛਣ ਬ੍ਰਹਮ ਗਿਆਨੀ ਹੋਇ॥੧॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੨)*

ਜੋ ਮਨੁੱਖ ਆਪਣੇ ਹਿਰਦੇ ਵਿਚ ਅਕਾਲ ਪੁਰਖ ਦਾ ਨਾਮ ਟਿਕਾ ਰੱਖਦਾ ਹੈ ਅਤੇ ਭਗਵਾਨ ਨੂੰ ਸਭਨਾਂ ਵਿਚ ਵਿਆਪਕ ਵੇਖਦਾ ਹੈ ਜੋ ਪਲ-ਪਲ ਆਪਣੇ ਪ੍ਰਭੂ ਨੂੰ ਜੁਹਾਰਦਾ ਹੈ ਉਹ ਅਸਲੀ ਅਪਰਸ ਹੈ ਅਤੇ ਉਹ ਸਭ ਜੀਵਾਂ ਨੂੰ (ਸੰਸਾਰ ਸਮੁੰਦਰ ਤੋਂ) ਤਾਰ ਲੈਂਦਾ ਹੈ:

*ਉਰਿ ਧਾਰੈ ਜੋ ਅੰਤਰਿ ਨਾਮੁ॥*

*ਸਰਬ ਮੈ ਪੇਖੈ ਭਗਵਾਨੁ॥*

*ਨਿਮਖ ਨਿਮਖ ਠਾਕੁਰ ਨਮਸਕਾਰੈ॥*

*ਨਾਨਕ ਓਹੁ ਅਪਰਸੁ ਸਗਲ ਨਿਸਤਾਰੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੪)*

ਜੋ ਮਨੁੱਖ ਪ੍ਰਭੂ ਦੀ ਰਜ਼ਾ ਨੂੰ ਮਨ ਵਿਚ ਮਿੱਠੀ ਕਰ ਕੇ ਮੰਨਦਾ ਹੈ ਉਹੀ ਜਿਊਂਦਾ ਮੁਕਤ ਅਖਵਾਉਂਦਾ ਹੈ:

*ਪ੍ਰਭ ਕੀ ਆਗਿਆ ਆਤਮ ਹਿਤਾਵੈ॥*

*ਜੀਵਨ ਮੁਕਤਿ ਸੋਊ ਕਹਾਵੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੫)*

ਦਸਵੀਂ ਅਤੇ ਗਿਆਰ੍ਹਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਉਸ ਅਕਾਲ ਪੁਰਖ ਦੀ ਉਸਤਤ ਜਗਤ ਦੇ ਸਾਰੇ ਜੀਵ ਕਰ ਰਹੇ ਹਨ ਉਹ ਹਰ ਥਾਂ ਵਿਆਪਕ ਹੈ ਹਰੇਕ ਜੀਵ ਨੂੰ ਉਸ ਪਾਸੋਂ ਸਤਿਆ ਮਿਲਦੀ ਹੈ।

*ਕਈ ਕੋਟਿ ਨਵਤਨ ਨਾਮ ਧਿਆਵਹਿ॥*

*ਨਾਨਕ ਕਰਤੇ ਕਾ ਅੰਤੁ ਨ ਪਾਵਹਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੫)*

ਕਰੋੜਾਂ ਲੋਕ ਪ੍ਰਭੂ ਦਾ ਨਿਤ ਨਵਾਂ ਨਾਮ ਸਿਮਰਦੇ ਹਨ। ਉਸ ਕਰਤਾਰ ਦਾ ਕੋਈ ਵੀ ਅੰਤ ਨਹੀ ਪਾ ਸਕਦਾ। ਪਰਮਾਤਮਾ ਜਿੱਥੇ ਤੇ ਜਿਵੇਂ ਚਾਹੁੰਦਾ ਹੈ ਜੀਵਾਂ ਨੂੰ

ਉੱਥੇ ਹੀ ਰੱਖਦਾ ਹੈ। ਹਰੇਕ ਗੱਲ ਪ੍ਰਭੂ ਦੇ ਆਪਣੇ ਹੱਥ ਵਿਚ ਹੈ:

*ਜਹ ਜਹ ਭਾਣਾ ਤਹ ਤਹ ਰਾਖੇ॥*

*ਨਾਨਕ ਸਭੁ ਕਿਛੁ ਪ੍ਰਭ ਕੈ ਹਾਥੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੬)*

ਉਹੀ ਹੁੰਦਾ ਹੈ ਜੋ ਉਸ (ਮਾਲਕ) ਨੂੰ ਚੰਗਾ ਲਗਦਾ ਹੈ। ਉਸ ਵਰਗਾ ਕੋਈ ਹੋਰ ਨਹੀਂ ਹੈ:

*ਜੋ ਤਿਸੁ ਭਾਵੈ ਸੋਈ ਹੋਇ॥*

*ਨਾਨਕ ਦੂਜਾ ਅਵਰੁ ਨ ਕੋਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੮)*

ਗਿਆਰ੍ਹਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਜਿਨ੍ਹਾਂ ਮਨੁੱਖਾਂ ਦੇ ਤਨ-ਮਨ ਪ੍ਰਭੂ ਦੇ ਨਾਮ ਤੇ ਪਿਆਰ ਵਿਚ ਰਤੇ ਰਹਿੰਦੇ ਹਨ ਉਹ ਸਦਾ ਪ੍ਰਭੂ ਦੀ ਹਜ਼ੂਰੀ ਵਿਚ ਵੱਸਦੇ ਹਨ। ਉਨ੍ਹਾਂ ਨੂੰ ਪ੍ਰਭੂ-ਚਰਨਾਂ ਵਿਚ ਟਿਕਾਣਾ ਮਿਲ ਜਾਂਦਾ ਹੈ:

*ਮਿਟਿ ਗਏ ਗਵਨ ਪਾਏ ਬਿਸ੍ਰਾਮ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੮)*

ਬਾਰ੍ਹਵੀਂ ਤੇ ਤੇਰ੍ਹਵੀਂ ਅਸਟਪਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤਾ ਹੈ ਕਿ ਪ੍ਰਭੂ ਦੀ ਸਿਫ਼ਤ-ਸਾਲਾਹ ਕਰਨ ਵਾਲੇ ਵਡਭਾਗੀ ਨੇ ਆਪਣੇ ਜੀਵਨ ਹੋਰ ਵੀ ਖਿਆਲ ਰੱਖਣਾ ਹੈ ਕਿ ਸੁਭਾਉ ਗ਼ਰੀਬੀ ਵਾਲਾ ਰਹੇ। ਹੰਕਾਰ ਤੇ ਨਿੰਦਿਆ ਤੋਂ ਬਚਿਆ ਜਾਏ। ਜੋ ਮਨੁੱਖ ਆਪਣੇ ਆਪ ਨੂੰ ਸਭ ਤੋਂ ਬਲੀ ਸਮਝਦਾ ਹੈ (ਪਰ) ਅੰਤ ਨੂੰ ਇਕ ਖਿਨ ਵਿਚ (ਸੜ ਕੇ) ਸੁਆਹ ਹੋ ਜਾਂਦਾ ਹੈ:

*ਸਭ ਤੇ ਆਪ ਜਾਨੈ ਬਲਵੰਤੁ॥*

*ਖਿਨ ਮਹਿ ਹੋਇ ਜਾਇ ਭਸਮੰਤੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੭੮)*

ਤੇਰ੍ਹਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਜੋ ਵਿਅਕਤੀ ਆਪਣੇ ਔਗੁਣਾਂ ਕਰਕੇ ਸੰਤ-ਪੁਰਸ਼ ਦੀ ਨਿੰਦਿਆ ਕਰਦਾ ਹੈ ਉਹ ਹੰਕਾਰੀ ਹੁੰਦਾ ਹੈ। ਉਸ ਦਾ ਮਨ ਮੈਲਾ ਹੁੰਦਾ ਹੈ। ਉਸ ਦੀ ਉਮਰ ਘਟ ਜਾਂਦੀ ਹੈ। ਸੰਤਾਂ ਦੀ ਨਿੰਦਿਆ ਦੇ ਕਾਰਨ ਉਹ ਤ੍ਰਿਸ਼ਨਾ (ਦੀ ਅੱਗ) ਵਿਚ ਸੜਦਾ ਰਹਿੰਦਾ ਹੈ। ਉਹ ਸਦਾ ਝੂਠ ਬੋਲਦਾ ਹੈ। ਸੰਤ ਦਾ ਨਿੰਦਕ ਜੰਮਦਾ-ਮਰਦਾ ਰਹਿੰਦਾ ਹੈ ਤੇ ਸੰਤ ਦੀ ਨਿੰਦਿਆ ਦੇ ਕਾਰਨ ਸੁਖਾਂ ਤੋਂ ਵਾਂਞਿਆ ਜਾਂਦਾ ਹੈ।

*ਸੰਤ ਕਾ ਦੋਖੀ ਜਨਮੈ ਮਰੈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੦)*

ਚੌਦਵੀਂ ਤੇ ਪੰਦਰ੍ਹਵੀਂ ਅਸਟਪਦੀ ਵਿਚ ਗੁਰੂ ਸਾਹਿਬ ਨੇ ਉਚਾਰਨ ਕੀਤਾ ਹੈ ਕਿ ਇਕ ਅਕਾਲ ਪੁਰਖ 'ਤੇ ਟੇਕ ਰੱਖਣੀ ਚਾਹੀਦੀ ਹੈ ਕਿਉਂ ਜੋ ਹਰੇਕ ਜੀਵ ਦੀਆਂ ਲੋੜਾਂ ਜਾਣਨ ਤੇ ਪੂਰਨ ਕਰਨ ਵਾਲਾ ਇਕ ਪ੍ਰਭੂ ਹੀ ਹੈ। ਜੇ ਕੋਈ ਪ੍ਰਾਣੀ ਸੈਂਕੜੇ ਵਾਰੀ ਤਾਂਘ ਕਰੇ ਤਾਂ ਭੀ ਪ੍ਰਾਣੀ ਦਾ ਆਪਣੇ ਯਤਨ ਨਾਲ ਕੀਤਾ ਹੋਇਆ ਕੋਈ ਵੀ ਕੰਮ ਸਿਰੇ ਨਹੀਂ ਚੜ੍ਹਦਾ:

*ਆਪਨ ਕੀਆ ਕਛੂ ਨ ਹੋਇ॥*

*ਜੇ ਸਉ ਪ੍ਰਾਨੀ ਲੋਚੈ ਕੋਇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ ੨੮੨)*

ਸੋਲ੍ਹਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਅਕਾਲ ਪੁਰਖ ਸਭ ਵਿਚ ਵਸਦਾ ਹੋਇਆ ਭੀ ਮਾਇਆ ਤੋਂ ਨਿਰਲੇਪ ਹੈ। ਸਤਾਰ੍ਹਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਅਕਾਲ ਪੁਰਖ ਸਦਾ ਕਾਇਮ ਰਹਿਣ ਵਾਲਾ ਹੈ। ਪ੍ਰਭੂ ਤੋਂ ਬਿਨਾਂ ਜੀਵਾਂ ਨੂੰ ਨਾ ਕੋਈ ਮਾਰ ਸਕਦਾ ਹੈ ਨਾ ਰੱਖ ਸਕਦਾ ਹੈ। ਸਾਰੇ ਜੀਵਾਂ ਦਾ ਰਾਖਾ ਪ੍ਰਭੂ ਆਪ ਹੈ। ਆਪਣੀ ਚਤੁਰਾਈ ਛੱਡ ਕੇ, ਹੇ ਪ੍ਰਾਣੀ! ਉਸ ਦੀ ਸ਼ਰਣ ਪਿਆਂ ਤੂੰ ਸਾਰੇ ਸੁਖ ਪਾ ਲਵੇਂਗਾ:

*ਤਿਸ ਕੀ ਸਰਨਿ ਸਰਬ ਸੁਖ ਪਾਵਹਿ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੬)*

ਅਠਾਰ੍ਹਵੀਂ ਅਸਟਪਦੀ ਅਨੁਸਾਰ ਸਤਿਗੁਰੂ ਦੀ ਸ਼ਰਨ ਪਿਆਂ ਉਸ ਪ੍ਰਭੂ ਦਾ ਪ੍ਰਕਾਸ਼ ਹਿਰਦੇ ਵਿਚ ਹੁੰਦਾ ਹੈ ਵਿਕਾਰਾਂ ਤੋਂ ਬਚ ਜਾਈਦਾ ਹੈ। ਜਿਸ ਗੁਰੂ ਦੀ ਮਿਹਰ ਨਾਲ ਪ੍ਰਭੂ ਨੂੰ ਜਪ ਸਕੀਦਾ ਹੈ ਉਸ (ਆਪਣੇ) ਗੁਰੂ ਤੋਂ ਸਦਾ ਸਦਕੇ ਜਾਈਏ:

*ਸਦ ਬਲਿਹਾਰੀ ਸਤਿਗੁਰ ਅਪਨੇ॥*

*ਨਾਨਕ ਜਿਸੁ ਪ੍ਰਸਾਦਿ ਐਸਾ ਪ੍ਰਭੁ ਜਪਨੇ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੭)*

ਉਨ੍ਹੀਵੀਂ ਅਸਟਪਦੀ ਅਨੁਸਾਰ ਪ੍ਰਭੂ ਦਾ ਨਾਮ ਐਸਾ ਧਨ ਹੈ ਜੋ ਸਦਾ ਮਨੁੱਖ ਦੇ ਨਾਲ ਨਿਭਦਾ ਹੈ। ਨਾਮ ਰੂਪ ਇਹ ਧਨ ਇੱਕਠਾ ਕਰੋ ਤੇ ਭਾਗਾਂ ਵਾਲੇ ਬਣੋ। ਜੋ ਮਨ ਲਗਾ ਕੇ ਪ੍ਰਭੂ ਦੀ ਭਗਤੀ ਕਰੇ ਉਸ ਨੂੰ ਮਨ-ਇੱਛਤ ਫ਼ਲ ਮਿਲਦੇ ਹਨ:

*ਇਹੁ ਧਨੁ ਸੰਚਹੁ ਹੋਵਹੁ ਭਗਵੰਤ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੮)*

ਵੀਹਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਪ੍ਰਭੂ ਦੇ ਦਰ ਉੱਤੇ ਅਰਜੋਈ ਕੀਤਿਆਂ ਇਸ (ਨਾਮ) ਧਨ ਦੀ ਪ੍ਰਾਪਤੀ ਹੁੰਦੀ ਹੈ। ਹੇ ਪ੍ਰਭੂ ਦਾਸ ਤੇਰੇ ਨਾਮ ਦਾ ਦਾਨ ਮੰਗਦਾ ਹੈ। ਹੇ ਪਰਮਾਤਮਾ! ਕਿਰਪਾ ਕਰ ਕੇ (ਆਪਣਾ) ਨਾਮ ਦੇਵੋ:

*ਜਾਚਕੁ ਜਨੁ ਜਾਚੈ ਪ੍ਰਭ ਦਾਨੁ॥*

*ਕਰਿ ਕਿਰਪਾ ਦੇਵਹੁ ਹਰਿ ਨਾਮੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੯)*

ਇੱਕੀਵੀਂ ਤੇ ਬਾਈਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਨਿਰਗੁਣ ਰੂਪ ਪ੍ਰਭੂ ਨੇ ਆਪ ਹੀ ਜਗਤ-ਰੂਪ ਆਪਣਾ ਸਰਗੁਣ ਸਰੂਪ ਬਣਾਇਆ ਹੈ ਹਰ ਥਾਂ ਉਹ ਆਪ ਹੀ ਵਿਆਪਕ ਹੈ ਹੋਰ ਕੋਈ ਨਹੀਂ। ਜਗਤ-ਰੂਪੀ ਖੇਡ ਪ੍ਰਭੂ ਨੇ ਆਪ ਬਣਾਈ ਹੈ। ਕਰਤਾਰ ਆਪ ਹੀ ਸਭ ਕੁਝ ਕਰਨ ਤੇ ਕਰਾਉਣ ਵਾਲਾ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਉਚਾਰਨ ਕਰਦੇ ਹਨ ਕਿ ਕਰਤਾਰ ਦਾ ਅੰਦਾਜ਼ਾ ਨਹੀਂ ਪਾਇਆ ਜਾ ਸਕਦਾ:

*ਕਰਨ ਕਰਾਵਨ ਕਰਨੈਹਾਰੁ॥*

*ਨਾਨਕ ਕਰਤੇ ਕਾ ਨਾਹਿ ਸੁਮਾਰੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੧)*

ਬਾਈਵੀਂ ਅਸਟਪਦੀ ਵਿਚ ਦੱਸਿਆ ਹੈ ਕਿ ਜੋ ਮਨੁੱਖ ਨਿਰਭਉ ਅਕਾਲ ਪੁਰਖ ਨੂੰ ਜਪਦਾ ਹੈ ਉਸ ਦਾ ਸਾਰਾ ਡਰ ਮਿਟ ਜਾਂਦਾ ਹੈ। ਉਸ ਦੀ ਚਿੰਤਾ ਦੂਰ ਹੋ ਜਾਂਦੀ

ਹੈ। ਅਹੰਕਾਰ ਮਿਟ ਜਾਂਦਾ ਹੈ। ਉਹ ਅਕਾਲ ਪੁਰਖ ਸਭ ਦੀ ਜਾਣਨ ਵਾਲਾ ਤੇ ਸਭ ਤੋਂ ਵੱਡਾ ਹੈ। ਜਿਸ ਮਨੁੱਖ ਦੇ ਹਿਰਦੇ ਵਿਚ ਪ੍ਰਭੂ ਵਸਦਾ ਹੈ ਉਸ ਨੂੰ ਮੌਤ ਦਾ ਡਰ ਨਹੀ ਰਹਿੰਦਾ।

*ਜਿਸੁ ਮਨਿ ਬਸੈ ਸੁ ਹੋਤ ਨਿਹਾਲੁ॥*
*ਤਾ ਕੈ ਨਿਕਟਿ ਨ ਆਵਤ ਕਾਲੁ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ੨੯੩)*

ਤੇਈਵੀਂ ਅਸਟਪਦੀ ਵਿਚ ਸ੍ਰੀ ਗੁਰੂ ਅਰਜਨ ਸਾਹਿਬ ਨੇ ਉਚਾਰਨ ਕੀਤਾ ਹੈ ਕਿ ਜਦੋਂ ਮਨੁੱਖ ਨੂੰ ਸਤਿਗੁਰੂ ਦਾ ਗਿਆਨ ਰੂਪ ਸੁਰਮਾ ਮਿਲਦਾ ਹੈ ਤਦੋਂ ਹੀ ਇਸ ਦੇ ਮਨ ਵਿਚ ਚਾਨਣ ਹੁੰਦਾ ਹੈ ਕਿ ਪ੍ਰਭੂ ਹਰ ਥਾਂ ਹੈ। ਸਾਰੇ ਜੀਵਾਂ ਵਿਚ ਪ੍ਰਭੂ ਆਪ ਹੀ ਵਰਤ ਰਿਹਾ ਹੈ। (ਜੀਵਾਂ ਦਾ) ਜੰਮਣਾ ਮਰਨਾ ਪ੍ਰਭੂ ਨੇ ਇਕ ਖੇਡ ਬਣਾਈ ਹੈ ਤੇ ਆਪਣੇ ਹੁਕਮ ਵਿਚ ਤੁਰਨ ਵਾਲੀ ਮਾਇਆ ਬਣਾ ਦਿੱਤੀ ਹੈ। ਪ੍ਰਭੂ ਸਭ ਵਿਚ ਸਮਾਇਆ ਹੋਇਆ ਹੈ ਪਰ ਸਭ ਤੋਂ ਨਿਰਲੇਪ ਹੈ।

*ਸਭ ਕੈ ਮਧਿ ਅਲਿਪਤੋ ਰਹੈ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੯੪)*

ਚੌਵੀਵੀਂ ਅਸਟਪਦੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਕਿ ਪ੍ਰਭੂ ਸਾਰੇ ਗੁਣਾਂ ਦਾ ਖ਼ਜ਼ਾਨਾ ਹੈ। ਉਸ ਦਾ ਨਾਮ ਸਿਮਰਿਆਂ ਬੇਅੰਤ ਗੁਣ ਹਾਸਲ ਹੋ ਜਾਂਦੇ ਹਨ। ਇਸੇ ਵਾਸਤੇ 'ਨਾਮ' ਸੁਖਾਂ ਦੀ ਮਣੀ (ਸੁਖਮਨੀ) ਹੈ।

ਪ੍ਰਭੂ ਦੀ ਸਿਫਤਿ ਸਾਲਾਹ ਤੇ ਪ੍ਰਭੂ ਦਾ ਨਾਮ ਅਡੋਲ ਅਵਸਥਾ ਦਾ ਕਾਰਨ ਹੈ ਤੇ ਸੁਖਾਂ ਦੀ ਮਣੀ (ਰਤਨ ਹੈ) ਜਿਸ ਦੇ ਮਨ ਵਿਚ (ਨਾਮ) ਵਸਦਾ ਹੈ ਉਹ ਗੁਣਾਂ ਦਾ ਖ਼ਜ਼ਾਨਾ ਹੋ ਜਾਂਦਾ ਹੈ :

*ਸੁਖਮਨੀ ਸਹਜ ਗੋਬਿੰਦ ਗੁਨ ਨਾਮ॥*
*ਜਿਸੁ ਮਨਿ ਬਸੈ ਸੁ ਹੋਤ ਨਿਧਾਨ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੨੯੫)*

ਜਿਹੜਾ ਮਨੁੱਖ ਨਾਮ ਮਨ ਵਿਚ ਜਪਦਾ ਹੈ ਸਾਰੀ ਉਮਰ ਉਸ ਦੀ ਉੱਚੀ ਆਤਮਕ ਅਵਸਥਾ ਬਣੀ ਰਹਿੰਦੀ ਹੈ। ਜੋ ਮਨੁੱਖ ਨਾਮ ਜਪਦਾ ਹੈ ਉਸ ਦੇ ਕਰੋੜਾਂ ਪਾਪ ਸਤਿਸੰਗ ਵਿਚ ਰਹਿ ਕੇ ਮਿਟ ਜਾਂਦੇ ਹਨ। ਉਸ ਮਨੁੱਖ ਦਾ ਜੰਮਣ ਮਰਨ ਦਾ ਕਸ਼ਟ ਕੱਟਿਆ ਜਾਂਦਾ ਹੈ। ਦੁਖ, ਰੋਗ, ਡਰ ਤੇ ਵਹਿਮ ਉਸ ਦੇ ਨਾਸ਼ ਹੋ ਜਾਂਦੇ ਹਨ। ਉਸ ਦਾ ਨਾਮ ਸਾਦ ਪੈ ਜਾਂਦਾ ਹੈ। ਉਸ ਨੂੰ ਉੱਚੀ ਸੋਭਾ ਮਿਲਦੀ ਹੈ। ਸ੍ਰੀ ਗੁਰੂ ਅਰਜਨ ਦੇਵ ਜੀ ਫੁਰਮਾਉਂਦੇ ਹਨ ਇਨ੍ਹਾਂ ਗੁਣਾਂ ਦੇ ਕਾਰਨ (ਪ੍ਰਭੂ ਦਾ) ਨਾਮ ਸੁਖਾਂ ਦੀ ਮਣੀ ਹੈ (ਭਾਵ ਸਰਬੋਤਮ ਸੁਖ ਹੈ)

*ਸਭ ਤੇ ਊਚ ਤਾ ਕੀ ਸੋਭਾ ਬਨੀ॥*
*ਨਾਨਕ ਇਹ ਗੁਣਿ ਨਾਮੁ ਸੁਖਮਨੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ ਜੀ,੨੯੬)*

■

# ਗੁਰਬਾਣੀ ਵਿਚ ਕੀਰਤਨ ਦਾ ਸੰਕਲਪ

*-ਸ. ਤੀਰਥ ਸਿੰਘ ਢਿੱਲਵਾਂ**

ਗੁਰਮਤਿ ਵਿਚ ਰਾਗ ਸਹਿਤ ਕਰਤਾਰ ਦੇ ਗੁਣ ਗਾਉਣ ਦਾ ਨਾਮ ਕੀਰਤਨ ਹੈ। ਕੀਰਤਨ ਦਾ ਅਰਥ ਹੈ— ਪ੍ਰਭੂ ਦੀ ਗਾ ਕੇ ਕੀਰਤੀ, ਉਸਤਤ ਅਤੇ ਸਿਫ਼ਤ ਸਾਲਾਹ ਕਰਨੀ। ਸਿੱਖ ਧਰਮ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਕੀਰਤਨ ਪਰੰਪਰਾ ਦੇ ਮੋਢੀ ਹਨ। ਆਪ ਜੀ ਜਦੋਂ ਸੰਸਾਰ ਨੂੰ ਤਾਰਨ ਲਈ ਪ੍ਰਚਾਰ ਯਾਤਰਾਵਾਂ (ਉਦਾਸੀਆਂ) ਲਈ ਰਵਾਨਾ ਹੋਏ ਤਾਂ ਉਨ੍ਹਾਂ ਨੇ ਆਪਣੇ ਨਾਲ ਭਾਈ ਮਰਦਾਨਾ ਜੀ ਰਬਾਬੀ ਨੂੰ ਸਾਥੀ ਵਜੋਂ ਚੁਣਿਆ। ਗੁਰੂ ਸਾਹਿਬ ਸ਼ਬਦ ਗਾਇਨ ਕਰਦੇ ਅਤੇ ਭਾਈ ਮਰਦਾਨਾ ਜੀ ਰਬਾਬ ਉੱਤੇ ਸੰਗਤ ਕਰਦੇ। ਗੁਰੂ ਸਾਹਿਬ ਦੀ ਸਰੋਦੀ ਤੇ ਰੂਹਾਨੀ ਅਵਾਜ਼ ਅਤੇ ਭਾਈ ਮਰਦਾਨਾ ਜੀ ਦੀ ਰਬਾਬ ਦੀ ਇਲਾਹੀ ਟੁਣਕਾਰ ਦੇ ਸੁਮੇਲ ਨਾਲ ਸੰਗਤ ਉੱਤੇ ਅਜਿਹਾ ਪ੍ਰਭਾਵ ਪੈਂਦਾ ਕਿ ਉਨ੍ਹਾਂ ਦੀ ਸੁਰਤ ਸਹਿਜੇ ਹੀ ਪ੍ਰਭੂ ਨਾਲ ਜੁੜ ਜਾਂਦੀ। ਸਿੱਖ ਧਰਮ ਵਿਚ ਸਭ ਤੋਂ ਵੱਧ ਪ੍ਰਧਾਨਤਾ ਗੁਰਬਾਣੀ ਦੇ ਕੀਰਤਨ ਨੂੰ ਦਿੱਤੀ ਗਈ ਹੈ। ਗੁਰਵਾਕ ਹੈ:

*ਕਲਜੁਗ ਮਹਿ ਕੀਰਤਨੁ ਪਰਧਾਨਾ॥*
*ਗੁਰਮੁਖਿ ਜਪੀਐ ਲਾਇ ਧਿਆਨਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੫)*

ਕੀਰਤਨ ਨੂੰ ਨਿਰਮੋਲਕ ਹੀਰਾ ਆਖਿਆ ਗਿਆ ਹੈ। ਗੁਰਬਾਣੀ ਦਾ ਫ਼ੁਰਮਾਨ ਹੈ:

*-ਕੀਰਤਨੁ ਨਿਰਮੋਲਕ ਹੀਰਾ॥*
*ਆਨੰਦ ਗੁਣੀ ਗਹੀਰਾ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੯੩)*
*-ਅਨਹਦ ਬਾਣੀ ਪੂੰਜੀ॥*
*ਸੰਤਨ ਹਥਿ ਰਾਖੀ ਕੂੰਜੀ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੮੯੩)*

ਗੁਰਬਾਣੀ ਮੁਤਾਬਿਕ ਸਾਰੀਆਂ ਸਿਆਣਪਾਂ ਅਤੇ ਚਤੁਰਾਈਆਂ ਛੱਡ ਕੇ ਕੀਰਤਨ ਗਾਇਨ ਕਰਨਾ ਚਾਹੀਦਾ ਹੈ:

*ਮਨ ਮੇਰੇ ਕਰਤੇ ਨੋ ਸਾਲਾਹਿ॥*
*ਸਭੇ ਛਡਿ ਸਿਆਣਪਾ ਗੁਰ ਕੀ ਪੈਰੀ ਪਾਹਿ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੪੩)*

ਗੁਰਬਾਣੀ ਮੁਤਾਬਿਕ ਕੀਰਤਨ ਅਜਿਹਾ ਧਨ ਹੈ, ਅਰਥਾਤ ਦੌਲਤ ਹੈ, ਜਿਹੜੀ ਹਮੇਸ਼ਾ ਕਾਇਮ ਰਹਿੰਦੀ ਹੈ। ਫੁਰਮਾਨ ਹੈ :

*ਹਰਿ ਕੀਰਤਨੁ ਆਧਾਰੁ ਨਿਹਚਲੁ ਏਹੁ ਧਨੋ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੩੯੮)*

ਗੁਰਬਾਣੀ ਮੁਤਾਬਿਕ ਉਹ ਵਿਅਕਤੀ ਧੰਨਤਾ ਦੇ ਯੋਗ ਹੈ, ਜਿਹੜਾ ਪ੍ਰਭੂ ਦੀ ਕੀਰਤੀ ਗਾਇਨ ਕਰਦਾ ਹੈ:

*ਸਾ ਰਸਨਾ ਧਨੁ ਧੰਨੁ ਹੈ ਮੇਰੀ ਜਿੰਦੁੜੀਏ*
*ਗੁਣ ਗਾਵੈ ਹਰਿ ਪ੍ਰਭ ਕੇਰੇ ਰਾਮ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੫੪੦)*

ਗੁਰਬਾਣੀ ਵਿਚ ਇਹ ਵੀ ਸਪੱਸ਼ਟ ਕੀਤਾ ਗਿਆ ਹੈ ਕਿ ਕੀਰਤਨ ਕਰਨਾ ਜਾਂ ਸੁਣਨਾ ਵੱਡੇ ਭਾਗਾਂ ਵਾਲਿਆਂ ਨੂੰ ਹੀ ਨਸੀਬ ਹੁੰਦਾ ਹੈ, ਹਰ ਕਿਸੇ ਨੂੰ ਇਹ ਇਲਾਹੀ ਦਾਤ ਨਹੀਂ

*ਪਿੰਡ ਢਿੱਲਵਾਂ, ਡਾਕਖਾਨਾ ਦਕੋਹਾ, ਜ਼ਿਲ੍ਹਾ ਜਲੰਧਰ। ਮੋ: +੯੧੯੮੧੫੪੬੧੭੧੦

ਮਿਲਦੀ। ਗੁਰ ਫਰਮਾਨ ਹੈ :

*ਜਿਸ ਨੋ ਬਖਸਿ ਲੈਹਿ ਮੇਰੇ ਪਿਆਰੇ ਸੋ ਜਸੁ ਤੇਰਾ ਗਾਵੈ॥*

*(ਸ੍ਰੀ ਗੁਰੂ ਗ੍ਰੰਥ ਸਹਿਬ, ੬੨੯)*

ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਇੱਕ ਵਾਰ ਸਿੱਖਾਂ ਨੇ ਪੁੱਛਿਆ, "ਸੱਚੇ ਪਾਤਸ਼ਾਹ ਆਪ ਇਹ ਦੱਸਣ ਦੀ ਕਿਰਪਾਲਤਾ ਕਰੋ ਕਿ ਗੁਰਬਾਣੀ ਦਾ ਪਾਠ ਕਰਨਾ ਅਤੇ ਕੀਰਤਨ ਕਰਨਾ ਇਨ੍ਹਾਂ ਦੋਹਾਂ ਦਾ ਕਿੰਨਾ ਕਿੰਨਾ ਮਹਾਤਮ ਹੈ? ਅਰਥਾਤ ਕਿੰਨਾ ਫ਼ਲ ਹੈ?" ਗੁਰੂ ਸਾਹਿਬ ਨੇ ਉੱਤਰ ਦਿੱਤਾ, "ਸੁਣੋ ਭਾਈ! ਪਾਠ ਕਰਨਾ ਇਸ ਤਰ੍ਹਾਂ ਹੈ ਜਿਵੇਂ ਖੂਹ ਦੇ ਪਾਣੀ ਨਾਲ ਖੇਤਾਂ ਦੀ ਸਿੰਜਾਈ ਕੀਤੀ ਜਾਵੇ। ਪਾਣੀ ਨੂੰ ਆਪਣੇ ਯਤਨਾਂ ਨਾਲ ਉੱਚੀ ਨੀਵੀਂ ਜ਼ਮੀਨ 'ਤੇ ਚੜ੍ਹਾਇਆ ਜਾਂਦਾ ਹੈ ਜਦਕਿ ਕੀਰਤਨ ਗਾਇਨ ਕਰਨਾ ਕੁਦਰਤ ਵੱਲੋਂ ਕੀਤੀ ਗਈ ਬਾਰਿਸ਼ ਦੇ ਸਮਾਨ ਹੈ ਜਿਹੜੀ ਸਮੁੱਚੀ ਧਰਤੀ ਨੂੰ ਇੱਕੋ ਸਮੇਂ ਸਰਸਬਜ਼ ਕਰ ਦਿੰਦੀ ਹੈ।"

ਗੁਰਬਾਣੀ ਵਿਚ ਕੀਰਤਨ ਕਰਨ ਵਾਲੇ ਨੂੰ ਰਾਗੀ ਜਾਂ ਕੀਰਤਨਕਾਰ ਆਖਿਆ ਗਿਆ ਹੈ। ਇਨ੍ਹਾਂ ਪਾਵਨ ਤੁਕਾਂ ਰਾਹੀਂ ਕੀਰਤਨਕਾਰ ਦੀ ਉਪਮਾ ਕੀਤੀ ਗਈ ਹੈ:

*ਭਲੋ ਭਲੋ ਰੇ ਕੀਰਤਨੀਆ॥*
*ਰਾਮ ਰਮਾ ਰਾਮਾ ਗੁਨ ਗਾਉ॥*
*ਛੋਡਿ ਮਾਇਆ ਕੇ ਧੰਧ ਸੁਆਉ॥ ਰਹਾਉ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੮੮੫)*

ਪੰਜਵੇਂ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਗਉੜੀ ਸੁਖਮਨੀ ਵਿਚ ਬਚਨ ਕਰਦੇ ਹਨ ਕਿ ਦੁਨਿਆਵੀ ਜੀਵਨ ਬਸਰ ਕਰਦਿਆਂ ਅਤੇ ਸਾਰੇ ਸੰਸਾਰਿਕ ਕੰਮਕਾਰ ਕਰਦਿਆਂ ਵੀ ਪਰਮ-ਪਦ ਦੀ ਪ੍ਰਾਪਤੀ ਹੋ ਸਕਦੀ ਹੈ। ਆਪ ਦੇ ਬਚਨ ਹਨ:

*ਅਨਦਿਨੁ ਕੀਰਤਨੁ ਕੇਵਲ ਬਖ੍ਯ਼ਾਨੁ॥*
*ਗ੍ਰਿਹਸਤ ਮਹਿ ਸੋਈ ਨਿਰਬਾਨੁ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੮੧)*

ਗੁਰਬਾਣੀ ਦਾ ਫੁਰਮਾਨ ਹੈ ਕਿ ਇਸ ਮਨ ਦੀ ਪੰਜ ਵਿਕਾਰੀ ਮੈਲ ਨੂੰ ਕੀਰਤਨ ਗਾਇਨ ਕਰ ਕੇ ਸਹਿਜੇ ਹੀ ਧੋਤਾ ਜਾ ਸਕਦਾ ਹੈ ਅਤੇ ਗਾਫ਼ਿਲ ਹੋਏ ਅਚੇਤ ਮਨ ਨੂੰ ਸੰਸਾਰਿਕ ਰਸਾਂ-ਕਸਾਂ ਦੀ ਨੀਂਦ ਤੋਂ ਜਗਾਇਆ ਜਾ ਸਕਦਾ ਹੈ:

*ਸੋ ਕਿਛੁ ਕਰਿ ਜਿਤੁ ਮੈਲੁ ਨ ਲਾਗੈ॥*
ਹਰਿ ਕੀਰਤਨ ਮਹਿ ਏਹੁ ਮਨੁ ਜਾਗੈ॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੯੯)*

ਗੁਰਬਾਣੀ ਵਿਚ ਉਪਦੇਸ਼ ਹੈ ਕਿ ਕੀਰਤਨ ਉਹ ਮਹਾਂਦਾਨ ਹੈ, ਜਿਸ ਨੂੰ ਜਿਤਨਾ ਵੰਡੋਗੇ ਉਤਨਾ ਹੀ ਪੁੰਨ ਫ਼ਲ ਪ੍ਰਾਪਤ ਹੋਵੇਗਾ। ਪ੍ਰਾਣੀ ਦਾ ਤਨ ਅਤੇ ਮਨ ਕੀਰਤਨ ਕਰਨ ਨਾਲ ਗੁਲਜ਼ਾਰ ਦੀ ਨਿਆਈਂ ਖਿੜ ਉਠਦਾ ਹੈ:

*ਸਭ ਦਿਨਸੁ ਰੈਣਿ ਗੁਣ ਉਚਰੈ ਹਰਿ ਹਰਿ ਹਰਿ ਉਰਿ ਲਿਵ ਲਾਗੁ॥*
*ਸਭੁ ਤਨੁ ਮਨੁ ਹਰਿਆ ਹੋਇਆ ਮਨੁ ਖਿੜਿਆ ਹਰਿਆ ਬਾਗੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੮੪੯)*

ਕੀਰਤਨ ਰਾਹੀਂ ਮਾਤਲੋਕ ਅਤੇ ਪ੍ਰਲੋਕ, ਦੋਨੋਂ ਥਾਈਂ ਪਰਮ-ਸੁੱਖ ਦੀ ਪ੍ਰਾਪਤੀ ਹੁੰਦੀ ਹੈ। ਗੁਰਬਾਣੀ ਦਾ ਫੁਰਮਾਨ ਹੈ ਕਿ ਜਿੱਥੇ ਪ੍ਰਭੂ ਦੀ ਕੀਰਤੀ ਗਾਇਨ ਕੀਤੀ ਜਾਂਦੀ ਹੈ ਅਰਥਾਤ ਕੀਰਤਨ ਹੁੰਦਾ ਹੈ ਉਹ ਸਥਾਨ ਬੈਕੁੰਠ ਅਰਥਾਤ ਸੁਰਗ ਲੋਕ ਬਣ ਜਾਂਦਾ ਹੈ।

*-ਤਹਾ ਬੈਕੁੰਠੁ ਜਹ ਕੀਰਤਨੁ ਤੇਰਾ*

*ਤੂੰ ਆਪੇ ਸਰਧਾ ਲਾਇਹਿ॥੨॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੪੯)*

*–ਐਸਾ ਕੀਰਤਨੁ ਕਰਿ ਮਨ ਮੇਰੇ॥*

*ਈਹਾ ਊਹਾ ਜੋ ਕਾਮਿ ਤੇਰੈ॥ (ਸ੍ਰੀ ਗੁਰੂ ਗੰਥ ਸਾਹਿਬ, ੭੨੦)*

ਸੰਤ ਜਨਾਂ ਨਾਲ ਮਿਲ ਕੇ ਕੀਰਤਨ ਗਾਇਨ ਕਰਨ ਨਾਲ ਜਨਮਾਂ-ਜਨਮਾਂ ਦੇ ਪਾਪ ਅਤੇ ਦੁੱਖ ਮਿਟ ਜਾਂਦੇ ਹਨ:

*ਸੰਤ ਜਨਾ ਮਿਲਿ ਹਰਿ ਜਸੁ ਗਾਇਓ॥*

ਕੋਟਿ ਜਨਮ ਕੇ ਦੂਖ ਗਵਾਇਓ॥ *(ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੦)*

'ਮਹਿਮਾ ਪ੍ਰਕਾਸ਼' ਵਿਚ ਵੀ ਗੁਰਬਾਣੀ ਕੀਰਤਨ ਦੀ ਮਹੱਤਤਾ ਬਾਰੇ ਜ਼ਿਕਰ ਕੀਤਾ ਗਿਆ ਹੈ।

ਸਿੱਖ ਧਰਮ ਦੇ ਮਹਾਨ ਵਿਦਵਾਨ ਭਾਈ ਗੁਰਦਾਸ ਜੀ ਕੀਰਤਨ ਨੂੰ ਸਭ ਤੋਂ ਸ੍ਰੇਸ਼ਟ ਅਤੇ ਪੁਨੀਤ ਕਰਮ ਦੱਸਦੇ ਹਨ। ਆਪ ਜੀ ਲਿਖਦੇ ਹਨ।

*ਕਤ ਪੁਨਿ ਮਾਨਸ ਜਨਮੁ ਕਤ ਸਾਧ ਸੰਗ ਨਿਸਦਿਨ ਕੀਰਤਨ ਸਮੈ ਚਲਿ ਜਾਈਐ॥*

*(ਕਬਿੱਤ ਸਵੱਯੇ)*

ਪ੍ਰਸਿੱਧ ਸੰਗੀਤਕ ਵਿਦਵਾਨਾਂ ਡਾਕਟਰ ਅਜੀਤ ਸਿੰਘ ਪੇਂਟਲ ਅਤੇ ਡਾਕਟਰ ਤਰਲੋਚਨ ਸਿੰਘ ਅਨੁਸਾਰ ਕੀਰਤਨ ਹੀ ਪਰਮਾਤਮਾ ਅਰਥਾਤ ਬ੍ਰਹਮ ਤਕ ਪਹੁੰਚਾ ਸਕਦਾ ਹੈ। ਮਨੁੱਖ ਦੇ ਜਨਮ ਤੋਂ ਲੈ ਕੇ ਸੰਸਾਰ ਤੋਂ ਕੂਚ ਕਰ ਜਾਣ ਤੀਕ ਲੱਗਭਗ ਹਰੇਕ ਉਤਸਵ/ਕਾਰਜਾਂ/ਸੰਸਕਾਰ ਸਮੇਂ ਕੀਰਤਨ ਦਾ ਹੋਣਾ ਆਮ ਹੈ । ਜਿਹੜਾ ਪ੍ਰਾਣੀ ਲਿਵ ਜੋੜ ਕੇ ਕੀਰਤਨ ਕਰਦਾ ਹੈ ਉਸ ਦੇ ਹਰ ਪਾਸੇ ਦੀਪਕ ਹੀ ਦੀਪਕ ਅਤੇ ਆਤਮਿਕ ਜੋਤ ਆਦਿ ਜਗ ਜਾਣਗੇ।

ਉਂਝ ਤਾਂ ਕਿਸੇ ਵੀ ਸਥਾਨ 'ਤੇ ਬੈਠ ਕੇ ਜਾਂ ਇਕੱਲੇ ਵੀ ਕੀਰਤਨ ਕੀਤਾ ਜਾ ਸਕਦਾ ਹੈ ਪਰ ਭਾਈ ਗੁਰਦਾਸ ਜੀ ਮੁਤਾਬਿਕ ਸਾਧ ਸੰਗਤ ਵਿਚ ਬੈਠ ਕੇ ਕੀਰਤਨ ਕਰਨ ਤੇ ਸੁਣਨ ਦਾ ਬਹੁਤ ਮਹੱਤਵ ਹੈ:

*—ਸਚੁ ਵਣਜੁ ਗੁਰੁ ਹਟੀਐ ਸਾਧਸੰਗਤਿ ਕੀਰਤਿ ਕਰਤਾਰਾ। (ਵਾਰ ੩੯:੬)*

*—ਸਚੀ ਭਗਤਿ ਭੰਡਾਰ ਸਚੁ ਰਾਗ ਰਤਨ ਕੀਰਤਨੁ ਭਾਵੰਦਾ। (ਵਾਰ ੨੬:੧)*

ਇਸੇ ਵਿਚਾਰ ਨੂੰ ਗੁਰਬਾਣੀ ਵਿਚ ਇਉਂ ਰੂਪਮਾਨ ਕੀਤਾ ਗਿਆ ਹੈ:

*ਗੁਰ ਦੁਆਰੈ ਹਰਿ ਕੀਰਤਨੁ ਸੁਣੀਐ॥*

*ਸਤਿਗੁਰੁ ਭੇਟਿ ਹਰਿ ਜਸੁ ਮੁਖਿ ਭਣੀਐ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੦੭੫)*

ਗੁਰਬਾਣੀ ਵਿਚ ਜਗਤ-ਗੁਰੂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਕੀਰਤਨਕਾਰ ਜਾਂ ਉਸਤਤਕਾਰ ਨੂੰ "ਢਾਢੀ" ਆਖ ਕੇ ਵਡਿਆਇਆ ਹੈ। ਆਪ ਦੇ ਅਮੁਲੀਕ ਬਚਨ ਹਨ:

*ਹਉ ਢਾਢੀ ਵੇਕਾਰੁ ਕਾਰੈ ਲਾਇਆ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੧੫੦)*

ਸੋ ਇਸ ਸਾਰੇ ਵਿਸਥਾਰ ਦਾ ਤੱਤਸਾਰ ਇਹ ਹੈ ਕਿ ਕੀਰਤਨ, ਪ੍ਰਭੂ ਪਰਮੇਸ਼ਵਰ ਨਾਲ ਜੋੜਨ ਦਾ ਸਭ ਤੋਂ ਉਤਮ, ਸਰਲ ਅਤੇ ਸਹਿਜਤਾ ਵਾਲਾ ਸਾਧਨ ਹੈ। ਤਾਂ ਹੀ ਤਾਂ ਗੁਰਬਾਣੀ ਕੁੱਲ ਲੋਕਾਈ ਨੂੰ ਸੁਨੇਹੜਾ ਦਿੰਦੀ ਹੈ:

*ਕੀਰਤਿ ਪ੍ਰਭ ਕੀ ਗਾਉ ਮੇਰੀ ਰਸਨਾਂ॥*

*ਅਨਿਕ ਬਾਰ ਕਰਿ ਬੰਦਨ ਸੰਤਨ ਊਹਾਂ ਚਰਨ ਗੋਬਿੰਦ ਜੀ ਕੇ ਬਸਨਾ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੧੨੯੮)* ■

# ਆਓ, ਢਾਡੀ ਕਵੀਸ਼ਰ ਪਰੰਪਰਾ ਨੂੰ ਸਾਂਭੀਏ!

*- ਡਾ. ਜਸਵੰਤ ਸਿੰਘ**

ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਸਿੱਖ ਪੰਥ ਦਾ ਆਗ਼ਾਜ਼ ਹੋਇਆ। ਆਪ ਜੀ ਨੇ ਸਮੁੱਚੀ ਲੋਕਾਈ ਨੂੰ ਸਿੱਧੇ ਰਸਤੇ 'ਤੇ ਪਾਉਣ ਲਈ ਦੁਨੀਆ ਦੇ ਵੱਖ-ਵੱਖ ਕੋਨਿਆਂ ਵਿਚ ਉਸ ਸਮੇਂ ਦੇ ਪ੍ਰਮੁੱਖ ਸਾਰੇ ਧਰਮਾਂ ਦੇ ਕੇਂਦਰੀ ਸਥਾਨਾਂ 'ਤੇ ਜਾ ਕੇ ਇੱਕ ਪਰਮਾਤਮਾ ਨਾਲ ਜੁੜਨ ਦੀ ਤਾਕੀਦ ਕੀਤੀ ਜਿਸ ਨੂੰ ਭਾਈ ਗੁਰਦਾਸ ਜੀ ਨੇ '*ਚੜ੍ਹਿਆ ਸੋਧਣਿ ਧਰਤਿ ਲੁਕਾਈ*' ਤਹਿਤ ਬਿਆਨ ਕੀਤਾ ਹੈ। ਗੁਰੂ ਨਾਨਕ ਸਾਹਿਬ ਦੁਆਰਾ ਚਲਾਏ ਇਸ ਨਿਰਮਲ ਪੰਥ ਨੂੰ ਉਨ੍ਹਾਂ ਤੋਂ ਬਾਅਦ ਅਗਲੇਰੇ ਗੁਰੂ ਸਾਹਿਬਾਨ ਨੇ ਅੱਗੇ ਤੋਰਿਆ; ਜਿਸ ਵਿਚ ਸੰਗਤ, ਪੰਗਤ, ਸਮਾਜਿਕ ਕੁਰੀਤੀਆਂ ਦਾ ਵਿਰੋਧ, ਰਾਜਨੀਤਿਕ ਭ੍ਰਿਸ਼ਟਾਚਾਰ ਦਾ ਵਿਰੋਧ, ਭਗਤੀ ਨਾਲ ਸ਼ਕਤੀ ਦਾ ਸੁਮੇਲ ਆਦਿ ਰਾਹੀਂ ਮਨੁੱਖਤਾ ਨੂੰ ਉੱਚ ਆਦਰਸ਼ਾਂ ਵਿਚ ਜੀਉਣ ਦਾ ਢੰਗ ਸਿਖਾਇਆ। ਕਈ ਨਵੇਂ ਨਗਰ ਵਸਾਏ ਗਏ, ਸਿੱਖਾਂ ਵਿਚ ਕਿਰਤ ਦੇ ਵਿਕਾਸ ਲਈ ਦੂਰ-ਦੁਰਾਡੇ ਵਪਾਰ ਕਰਨ ਨੂੰ ਉਤਸ਼ਾਹਿਤ ਕੀਤਾ ਗਿਆ। ਚੌਥੇ ਪਾਤਸ਼ਾਹ ਜੀ ਵੱਲੋਂ ਸ੍ਰੀ ਅੰਮ੍ਰਿਤਸਰ ਸ਼ਹਿਰ ਵਸਾਉਣਾ ਸਿੱਖ ਸੱਭਿਅਤਾ ਦੇ ਵਿਕਾਸ ਦਾ ਪ੍ਰਾਰੰਭ ਕਰਨਾ ਸੀ। ਪੰਜਵੇਂ ਪਾਤਸ਼ਾਹ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਕਰ ਕੇ ਵੱਖ-ਵੱਖ ਜਾਤਾਂ, ਬੋਲੀਆਂ ਤੇ ਖੇਤਰਾਂ ਨੂੰ ਇਕਸੁਰਤਾ ਪ੍ਰਦਾਨ ਕਰਦਿਆਂ ਸਮੁੱਚੀ ਲੋਕਾਈ ਦੇ ਤਾਰਨਹਾਰ ਬਣਾਇਆ। ਉਧਰ ਹਿੰਦੁਸਤਾਨ ਦੇ ਤਖ਼ਤ 'ਤੇ ਅਕਬਰ ਤੋਂ ਬਾਅਦ ਜਹਾਂਗੀਰ ਬਾਦਸ਼ਾਹ ਬਣਿਆ ਜੋ ਕਿ ਅਕਬਰ ਦੇ ਸੁਭਾਅ ਤੋਂ ਉਲਟ ਬਹੁਤ ਮੁਤੱਸਬੀ ਅਤੇ ਕੱਟੜ ਸੀ। ਉਸ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਸਮੇਂ ਹੀ ਸਿੱਖ ਪੰਥ ਦੇ ਵਧ ਰਹੇ ਪ੍ਰਚਾਰ-ਪ੍ਰਸਾਰ ਨੂੰ ਰੋਕਣ ਲਈ ਉਨ੍ਹਾਂ ਉੱਪਰ ਝੂਠੇ ਦੋਸ਼ ਲਗਾ ਕੇ ਸ਼ਹੀਦ ਕਰਵਾਇਆ। ਪੰਜਵੇਂ ਪਾਤਸ਼ਾਹ ਜੀ ਦੀ ਸ਼ਹਾਦਤ ਤੋਂ ਬਾਅਦ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਸਿੱਖ ਪੰਥ ਵਿਚ ਭਗਤੀ ਨਾਲ ਸ਼ਕਤੀ ਦਾ ਪ੍ਰਵੇਸ਼ ਕਰਵਾਇਆ। ਪਹਿਲੇ ਪੰਜ ਗੁਰੂ ਸਾਹਿਬਾਨ ਨੇ ਸਿੱਖ ਪੰਥ ਦਾ ਪ੍ਰਚਾਰ ਸ਼ਾਂਤਮਈ ਤਰੀਕੇ ਨਾਲ ਕੀਤਾ ਪਰੰਤੂ ਗੁਰੂ ਨਾਨਕ ਸਾਹਿਬ ਦੁਆਰਾ ਅਰੰਭ ਕੀਤੇ ਮਨੁੱਖਤਾ ਦੇ ਭਲੇ ਵਾਲੇ ਇਸ ਧਰਮ ਨੂੰ ਜ਼ਾਲਮ ਰਾਜਿਆਂ ਰੂਪੀ ਜਾਨਵਰਾਂ ਤੋਂ ਬਚਾਉਣ ਲਈ ਵਾੜ ਦੀ ਵੀ ਜ਼ਰੂਰਤ ਸੀ। ਦਇਆ, ਧਰਮ ਤੇ ਸੱਚ ਦੀ ਰੱਖਿਆ ਲਈ ਭਗਤੀ ਨਾਲ ਸ਼ਕਤੀ ਦੀ ਲੋੜ ਸੀ, ਸੰਤ ਨੂੰ ਸਿਪਾਹੀ ਬਣਾਉਣ ਦੀ ਵੀ ਲੋੜ ਸੀ ਜਿਸ ਨੂੰ ਦੇਖਦਿਆਂ ਛੇਵੇਂ ਪਾਤਸ਼ਾਹ ਜੀ ਨੇ

**ਪ੍ਰਿੰਸੀਪਲ, ਗਿਆਨੀ ਸੋਹਣ ਸਿੰਘ ਸੀਤਲ ਢਾਡੀ/ਕਵੀਸ਼ਰ ਗੁਰਮਤਿ ਮਿਸ਼ਨਰੀ ਕਾਲਜ, ਗੁਰੂ ਕੀ ਵਡਾਲੀ, ਛੇਹਰਟਾ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ: +੯੧੯੪੬੩੦-੯੪੦੧੨*

ਗੁਰਿਆਈ ਦੀ ਬਖ਼ਸ਼ਿਸ਼ ਸਮੇਂ ਦੋ ਕਿਰਪਾਨਾਂ ਧਾਰਨ ਕੀਤੀਆਂ। ਇਕ ਕਿਰਪਾਨ ਦੁਨਿਆਵੀਂ ਤੇ ਦੂਜੀ ਧਰਮ ਦੀ ਰੱਖਿਆ ਲਈ ਸੀ। ਜਹਾਂਗੀਰ ਨੇ ਤਖ਼ਤ 'ਤੇ ਬੈਠਦਿਆਂ ਹੀ ਮੁਸਲਮਾਨਾਂ ਤੋਂ ਬਿਨਾਂ ਦੂਜੀਆਂ ਕੌਮਾਂ ਨੂੰ ਗ਼ੁਲਾਮੀ ਦਾ ਅਹਿਸਾਸ ਕਰਵਾਉਣ ਲਈ ਹੁਕਮ ਦਿੱਤਾ ਕਿ ਕੋਈ ਵੀ ਜ਼ਮੀਨ ਤੋਂ ਦੋ ਫ਼ੁੱਟ ਉੱਚਾ ਥੜਾ ਬਣਾ ਕੇ ਨਹੀਂ ਬੈਠੇਗਾ, ਘੋੜੇ ਦੀ ਸਵਾਰੀ ਨਹੀਂ ਕਰੇਗਾ, ਘਰ ਵਿਚ ਸ਼ਸਤਰ ਨਹੀਂ ਰੱਖੇਗਾ, ਸਿਰ 'ਤੇ ਦਸਤਾਰ ਨਹੀਂ ਬੰਨ੍ਹੇਗਾ। ਛੇਵੇਂ ਪਾਤਸ਼ਾਹ ਜੀ ਨੇ ਦਿੱਲੀ ਦੇ ਸ਼ਾਹੀ ਤਖ਼ਤ ਤੋਂ ਉੱਚਾ ਅਕਾਲ ਤਖ਼ਤ (ਸ੍ਰੀ ਅਕਾਲ ਤਖ਼ਤ ਸਾਹਿਬ) ਬਣਾਇਆ ਜਿਸ ਨੂੰ ਕਿਸੇ ਰਾਜ ਮਿਸਤਰੀ ਤੋਂ ਨਾ ਬਣਵਾ ਕੇ ਖ਼ੁਦ ਆਪ, ਬਾਬਾ ਬੁੱਢਾ ਜੀ ਅਤੇ ਭਾਈ ਗੁਰਦਾਸ ਜੀ ਨੇ ਤਾਮੀਰ ਕੀਤਾ ਜਿਸ ਦਾ ਜ਼ਿਕਰ 'ਗੁਰ ਬਿਲਾਸ ਪਾਤਸ਼ਾਹੀ ਛੇਵੀਂ' ਵਿਚ ਇਸ ਪ੍ਰਕਾਰ ਆਇਆ ਹੈ: "*ਕਿਸੀ ਰਾਜ ਨਹ ਹਾਥ ਲਗਾਇਓ। ਬੁੱਢੇ ਔਰ ਗੁਰਦਾਸ ਬਣਾਇਓ ।*" ਛੇਵੇਂ ਪਾਤਸ਼ਾਹ ਜੀ ਨੇ ਸਿੱਖਾਂ ਨੂੰ ਹੁਕਮ ਦਿੱਤਾ ਕਿ ਉਹ ਆਪਣੇ ਸੀਸ 'ਤੇ ਦੋਹਰੇ ਦਸਤਾਰੇ ਸਜਾਉਣ, ਗਾਤਰੇ ਵੱਡੀ ਕਿਰਪਾਨ ਧਾਰਨ ਕਰਨ, ਸਿੱਖਾਂ ਨੂੰ ਸ਼ਸਤਰ ਕਲਾ ਵਿਚ ਨਿਪੁੰਨ ਕਰਨ ਲਈ ਗਤਕੇ ਦੀ ਸਿਖਲਾਈ ਸ਼ੁਰੂ ਕਰਵਾਈ, ਸਿੱਖਾਂ ਨੂੰ ਚੰਗੀ ਨਸਲ ਦੇ ਘੋੜੇ, ਚੰਗੇ ਸ਼ਸਤਰ ਕੋਲ ਰੱਖਣ ਅਤੇ ਭੇਟਾ ਕਰਨ ਦਾ ਹੁਕਮ ਦਿੱਤਾ। ਗੁਰੂ ਸਾਹਿਬ ਨੇ ਸ਼ਿਕਾਰ ਖੇਡਣਾ ਸ਼ੁਰੂ ਕੀਤਾ, ਸ਼ਾਹੀ ਲਿਬਾਸ ਧਾਰਨ ਕੀਤਾ, ਸਿੱਖਾਂ ਨੇ ਗੁਰੂ ਸਾਹਿਬ ਨੂੰ 'ਸੱਚਾ ਪਾਤਸ਼ਾਹ' ਲਕਬ ਨਾਲ ਸੰਬੋਧਿਤ ਕਰਨਾ ਸ਼ੁਰੂ ਕੀਤਾ। ਸਿੱਖਾਂ ਵਿਚ ਬੀਰ ਰਸ ਪੈਦਾ ਕਰਨ ਲਈ ਸ੍ਰੀ ਅਕਾਲ ਤਖ਼ਤ ਸਾਹਿਬ 'ਤੇ ਸੁਰ ਸਿੰਘ ਦੇ ਰਹਿਣ ਵਾਲੇ ਭਾਈ ਨੱਥ ਮੱਲ ਤੇ ਭਾਈ ਅਬਦੁੱਲਾ ਜੀ ਨੂੰ ਨਿਯੁਕਤ ਕੀਤਾ ਜੋ ਪੁਰਾਤਨ ਯੋਧਿਆਂ ਦੀਆਂ ਵਾਰਾਂ ਗਾ ਕੇ ਜਿੱਥੇ ਸਿੱਖਾਂ ਵਿਚ ਜੋਸ਼ ਪੈਦਾ ਕਰਦੇ ਸਨ, ਉੱਥੇ ਉਨ੍ਹਾਂ ਨੇ ਛੇਵੇਂ ਪਾਤਸ਼ਾਹ ਦੀ ਉਸਤਤ ਵਿਚ ਵੀ ਕੁਝ ਵਾਰਾਂ ਲਿਖੀਆਂ ਅਤੇ ਗਾਈਆਂ।

ਛੇਵੇਂ ਪਾਤਸ਼ਾਹ ਜੀ ਦੁਆਰਾ ਸਥਾਪਿਤ ਢਾਡੀ ਕਲਾ ਨੇ ਸਿੱਖਾਂ ਵਿਚ ਜੰਗਾਂ-ਯੁੱਧਾਂ ਲਈ ਐਸਾ ਉਤਸ਼ਾਹ ਪੈਦਾ ਕੀਤਾ ਜਿਸ ਦੀ ਉਦਾਹਰਨ ਗੁਰੂ ਜੀ ਨੇ ਮੁਗ਼ਲਾਂ ਨਾਲ ਹੋਈਆਂ ਚਾਰ ਜੰਗਾਂ ਵਿਚ ਆਪਣਾ ਲੋਹਾ ਮਨਵਾ ਕੇ ਪੇਸ਼ ਕੀਤੀ। ਗੁਰੂ-ਕਾਲ ਸਮੇਂ ਇਸ ਪਰੰਪਰਾ ਨੇ ਦਸਵੇਂ ਪਾਤਸ਼ਾਹ ਜੀ ਤਕ ਪੂਰੇ ਜਾਹ-ਓ-ਜਲਾਲ ਵਿਚ ਸਿੱਖ ਸੰਗਤ ਨੂੰ ਬੀਰ-ਰਸ ਵਿਚ ਲਬਰੇਜ਼ ਕੀਤਾ। ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ ਤੋਂ ਲੈ ਕੇ ਮਿਸਲਾਂ ਦੇ ਸਮੇਂ ਤਕ ਇਨ੍ਹਾਂ ਦੋਹਾਂ ਕਲਾਵਾਂ ਰਾਹੀਂ ਸਿੱਖਾਂ ਵਿਚ ਜੰਗਜੂ ਭਾਵਨਾ ਦਾ ਸੰਚਾਰ ਹੁੰਦਾ ਰਿਹਾ। ਮਹਾਰਾਜਾ ਰਣਜੀਤ ਸਿੰਘ ਦੇ ਸ਼ਾਸਨ ਕਾਲ ਸਮੇਂ ਵੀ ਢਾਡੀ ਅਤੇ ਕਵੀਸ਼ਰ ਪਰੰਪਰਾ ਆਪਣਾ ਬਣਦਾ ਰੋਲ ਨਿਭਾਉਂਦੀ ਰਹੀ। ਵੀਹਵੀਂ ਸਦੀ ਦੇ ਅਰੰਭ ਵਿਚ ਕਈ ਪ੍ਰਮੁੱਖ ਢਾਡੀ ਜਥਿਆਂ ਦਾ ਨਾਮ ਆਉਂਦਾ ਹੈ ਜਿਨ੍ਹਾਂ ਨੇ 'ਸਿੰਘ ਸਭਾ ਲਹਿਰ' ਤੇ 'ਗੁਰਦੁਆਰਾ ਸੁਧਾਰ ਲਹਿਰ' ਵਿਚ ਆਪਣਾ

ਬਣਦਾ ਯੋਗਦਾਨ ਪਾਇਆ । ਇਨ੍ਹਾਂ ਵਿੱਚੋਂ ਗਿਆਨੀ ਸੋਹਣ ਸਿੰਘ ਸੀਤਲ ਦਾ ਆਪਣਾ ਨਿਵੇਕਲਾ ਸਥਾਨ ਹੈ ਜਿਨ੍ਹਾਂ ਨੇ ਆਪਣਾ ਸਮੁੱਚਾ ਜੀਵਨ ਢਾਡੀ ਕਲਾ ਨੂੰ ਸਮਰਪਿਤ ਕੀਤਾ ਜਿਸ ਕਾਰਨ ਉਨ੍ਹਾਂ ਨੂੰ ਢਾਡੀਆਂ ਦਾ ਪਿਤਾਮਾ ਕਿਹਾ ਜਾਂਦਾ ਹੈ। ਉਨ੍ਹਾਂ ਨੇ ਸਿੱਖ ਇਤਿਹਾਸ ਨੂੰ ਕੇਵਲ ਗਾਇਆ ਹੀ ਨਹੀਂ ਸਗੋਂ ਲਿਖਿਆ ਵੀ। ਅਜੋਕੇ ਜ਼ਿਆਦਾਤਰ ਢਾਡੀ ਉਨ੍ਹਾਂ ਦੀਆਂ ਰਚਨਾਵਾਂ ਨੂੰ ਹੀ ਗਾਉਂਦੇ ਹਨ। ਆਪ ਜੀ ਨੇ ਸਿੱਖ ਇਤਿਹਾਸ ਦੀਆਂ ਲੱਗਭਗ ੭੫ ਪੁਸਤਕਾਂ ਲਿਖੀਆਂ।

ਅਜੋਕੇ ਸਮੇਂ ਵਿਚ ਇਸ ਮਹਾਨ ਪਰੰਪਰਾ ਨੂੰ ਸਾਂਭਣਾ ਜਿੱਥੇ ਸਿੱਖ ਪੰਥ ਦੀ ਜ਼ਿੰਮੇਵਾਰੀ ਹੈ, ਉੱਥੇ ਨੌਜਵਾਨਾਂ ਨੂੰ ਇਸ ਕਲਾ ਦੇ ਨਾਲ-ਨਾਲ ਸਿੱਖ ਇਤਿਹਾਸ ਨਾਲ ਜੋੜਨਾ ਵੀ ਮੁੱਢਲੀ ਲੋੜ ਹੈ। ਇਸ ਨਾਲ ਜਿੱਥੇ ਸਾਡੀਆਂ ਇਨ੍ਹਾਂ ਪੁਰਾਤਨ ਪਰੰਪਰਾਵਾਂ ਦੀ ਸਾਂਭ-ਸੰਭਾਲ ਹੋਵੇਗੀ, ਉੱਥੇ ਹੀ ਇਨ੍ਹਾਂ ਦਾ ਆਧੁਨਿਕ ਸਮੇਂ ਦੀ ਪੜ੍ਹਾਈ ਲਿਖਾਈ ਵਿਚ ਆਪਣਾ ਨਿਵੇਕਲਾ ਸਥਾਨ ਸਥਾਪਿਤ ਹੋ ਸਕਦਾ ਹੈ। ਇਨ੍ਹਾਂ ਵਿਸ਼ਿਆਂ ਨੂੰ ਆਧਾਰ ਬਣਾ ਕੇ ਉੱਚ ਡਿਗਰੀਆਂ ਹਾਸਿਲ ਕੀਤੀਆਂ ਜਾ ਸਕਦੀਆਂ ਹਨ। ਇਨ੍ਹਾਂ ਵਿਸ਼ਿਆਂ ਦੇ ਖੇਤਰ ਵਿਚ ਹਾਲੇ ਬਹੁਤ ਕੰਮ ਹੋਣ ਵਾਲਾ ਹੈ। ਗੁਰੂ-ਕਾਲ ਤੋਂ ਹੀ ਇਤਿਹਾਸ ਦੀ ਪੇਸ਼ਕਾਰੀ ਸੰਗਤ ਵਿਚ ਢਾਡੀ ਅਤੇ ਕਵੀਸ਼ਰ ਪਰੰਪਰਾ ਦੁਆਰਾ ਹੀ ਕੀਤੀ ਜਾਂਦੀ ਰਹੀ ਹੈ। ਕਿਸੇ ਵੀ ਕੌਮ ਦਾ ਸਰਮਾਇਆ ਉਸ ਦੇ ਨੌਜਵਾਨ ਹੁੰਦੇ ਹਨ ਜਿਨ੍ਹਾਂ ਨੇ ਆਪਣੇ ਇਤਿਹਾਸ ਤੋਂ ਸੇਧ ਲੈ ਕੇ ਉੱਚ ਆਦਰਸ਼ਾਂ ਵਿਚ ਜਿਊਂਦਿਆਂ ਹੋਇਆਂ ਨਵਾਂ ਇਤਿਹਾਸ ਸਿਰਜਣਾ ਹੁੰਦਾ ਹੈ। ਆਧੁਨਿਕ ਯੁੱਗ ਤਰਕ, ਤਕਨੀਕ ਅਤੇ ਵਿਗਿਆਨ ਦਾ ਹੋਣ ਕਾਰਨ ਹਰ ਗੱਲ ਨੂੰ ਬੁੱਧੀ ਦੀ ਕਸਵੱਟੀ 'ਤੇ ਅਨੇਕਾਂ ਤਰੀਕਿਆਂ ਨਾਲ ਪਰਖਿਆ ਜਾਂਦਾ ਹੈ। ਇਸ ਤੋਂ ਇਲਾਵਾ ਸਿੱਖ ਇਤਿਹਾਸ ਵਿਚ ਮਿਲਦੀਆਂ ਪ੍ਰਮੁੱਖ ਘਟਨਾਵਾਂ, ਤਾਰੀਖਾਂ, ਨਾਂਵਾਂ, ਥਾਂਵਾਂ ਆਦਿ ਦੀ ਸੁਮੇਲਤਾ ਬਣੀ ਰਹੇ ਇਸ ਲਈ ਜ਼ਰੂਰੀ ਹੈ ਕਿ ਪੰਥ ਵਿਚ ਰਾਗੀ, ਪ੍ਰਚਾਰਕਾਂ ਦੇ ਨਾਲ-ਨਾਲ ਢਾਡੀ ਕਵੀਸ਼ਰ ਵੀ ਅਜਿਹੇ ਹੋਣ ਜੋ ਇੱਕ ਸੰਸਥਾ ਵਿਚ ਇੱਕ ਪਾਠਕ੍ਰਮ ਅਨੁਸਾਰ ਪੜ੍ਹ ਕੇ ਸਿੱਖ ਇਤਿਹਾਸ ਦੀ ਠੀਕ ਪੇਸ਼ਕਾਰੀ ਕਰ ਸਕਣ।

ਇਸ ਲੋੜ ਨੂੰ ਮੁੱਖ ਰੱਖਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਨੇ ਛੇਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਪ੍ਰਕਾਸ਼ ਅਸਥਾਨ 'ਗੁਰੂ ਕੀ ਵਡਾਲੀ', ਛੇਹਰਟਾ ਸਾਹਿਬ, ਸ੍ਰੀ ਅੰਮ੍ਰਿਤਸਰ ਵਿਖੇ ਇਸ ਕਲਾ ਨੂੰ ਸਾਂਭਣ ਲਈ ਅਜੋਕੀ ਢਾਡੀ ਕਲਾ ਦੇ ਬਾਦਸ਼ਾਹ ਗਿਆਨੀ ਸੋਹਣ ਸਿੰਘ ਸੀਤਲ ਦੇ ਨਾਮ ਪੁਰ ਗਿਆਨੀ ਸੋਹਣ ਸਿੰਘ ਜੀ ਸੀਤਲ ਢਾਡੀ-ਕਵੀਸ਼ਰ ਗੁਰਮਤਿ ਮਿਸ਼ਨਰੀ ਕਾਲਜ ਖੋਲ੍ਹਿਆ ਹੈ। ਕਾਲਜ ਦੇ ਪਹਿਲੇ ਸੈਸ਼ਨ-ਸੰਨ ੨੦੧੮-੨੦੨੧ ਵਿੱਚੋਂ ਕੁੱਲ ਦਸ ਵਿਦਿਆਰਥੀ (ਪੰਜ ਢਾਡੀ ਅਤੇ ਪੰਜ ਕਵੀਸ਼ਰ) ਕੋਰਸ ਪਾਸ ਕਰ ਚੁੱਕੇ ਹਨ। ਧਰਮ ਪ੍ਰਚਾਰ ਕਮੇਟੀ ਨੇ ਕਵੀਸ਼ਰ ਕਲਾਸ ਵਿੱਚੋਂ ਪਹਿਲੇ ਸਥਾਨ ਪੁਰ

ਆਏ ਵਿਦਿਆਰਥੀ ਨੂੰ ਕਾਲਜ ਵਿਖੇ ਹੀ ਚੱਲ ਰਹੇ ਮੌਜੂਦਾ ਸੈਸ਼ਨ ਵਿਚ ਕਵੀਸ਼ਰ ਅਧਿਆਪਕ ਵਜੋਂ ਸੇਵਾ ਦਿੱਤੀ ਹੈ ਅਤੇ ਦੂਜੇ ਕਵੀਸ਼ਰ ਵਿਦਿਆਰਥੀ ਆਪਣਾ ਜਥਾ ਬਣਾ ਕੇ ਦੂਰ-ਦੁਰਾਡੇ ਸਿੱਖ ਇਤਿਹਾਸ ਦਾ ਪ੍ਰਚਾਰ-ਪ੍ਰਸਾਰ ਕਰ ਰਹੇ ਹਨ।

ਧਰਮ ਪ੍ਰਚਾਰ ਕਮੇਟੀ ਵੱਲੋਂ ਵਿਦਿਆਰਥੀਆਂ ਦੀ ਸਹੂਲਤ ਨੂੰ ਮੁੱਖ ਰੱਖਦਿਆਂ ਮੌਜੂਦਾ ਸੈਸ਼ਨ-ਸੰਨ ੨੦੨੩-੨੦੨੫ ਤੋਂ ਇਨ੍ਹਾਂ ਕੋਰਸਾਂ ਦਾ ਸਮਾਂ ਤਿੰਨ ਸਾਲ ਤੋਂ ਘਟਾ ਕੇ ਦੋ ਸਾਲ ਕਰ ਦਿੱਤਾ ਹੈ ਜਿਸ ਵਿਚ ਦਾਖ਼ਲੇ ਲਈ ਸ਼ਰਤਾਂ ਇਹ ਹਨ ਕਿ ਵਿਦਿਆਰਥੀ ਬਾਰ੍ਹਵੀਂ ਪਾਸ ਹੋਣ ਦੇ ਨਾਲ ਅੰਮ੍ਰਿਤਧਾਰੀ ਹੋਵੇ ਅਤੇ ਉਸ ਦੀ ਉਮਰ ਵਧ ਤੋਂ ਵਧ ੨੨ ਸਾਲ ਹੋਵੇ। ਇਨ੍ਹਾਂ ਕੋਰਸਾਂ ਦੇ ਨਾਲ ਨਾਲ ਵਿਦਿਆਰਥੀਆਂ ਨੂੰ ਗੁਰਬਾਣੀ ਸੰਥਿਆ ਅਤੇ ਗਤਕੇ ਦੀ ਸਿਖਲਾਈ ਵੀ ਦਿੱਤੀ ਜਾਂਦੀ ਹੈ। ਧਰਮ ਪ੍ਰਚਾਰ ਕਮੇਟੀ ਵੱਲੋਂ ਇਨ੍ਹਾਂ ਕੋਰਸਾਂ ਵਿੱਚੋਂ ਪਹਿਲੇ, ਦੂਜੇ ਸਥਾਨ ਪੁਰ ਆਉਣ ਵਾਲੇ ਵਿਦਿਆਰਥੀਆਂ ਨੂੰ ਭਰਤੀ ਸਮੇਂ ਪਹਿਲ ਦਿੱਤੀ ਜਾਂਦੀ ਹੈ। ਇਨ੍ਹਾਂ ਕੋਰਸਾਂ ਤੋਂ ਬਾਅਦ ਵਿਦਿਆਰਥੀ ਦੇਸ਼ਾਂ-ਵਿਦੇਸ਼ਾਂ ਵਿਚ ਗ੍ਰੰਥੀ ਸਿੰਘ, ਗਤਕਾ ਕੋਚ ਅਤੇ ਸਕੂਲਾਂ-ਕਾਲਜਾਂ ਵਿਚ ਧਾਰਮਿਕ ਅਧਿਆਪਕ ਅਤੇ ਸੰਗੀਤ ਅਧਿਆਪਕ ਲੱਗ ਸਕਦੇ ਹਨ। ਬਾਰ੍ਹਵੀਂ ਪਾਸ ਵਿਦਿਆਰਥੀ ਇਨ੍ਹਾਂ ਕੋਰਸਾਂ ਦੇ ਨਾਲ ਪ੍ਰਾਈਵੇਟ ਤੌਰ 'ਤੇ ਬੀ.ਏ. ਵੀ ਕਰ ਸਕਦੇ ਹਨ। ਡਿਗਰੀ ਕਾਲਜਾਂ ਵਿਚ ਯੁਵਕ ਮੇਲਿਆਂ ਸਮੇਂ ਢਾਡੀ/ਕਵੀਸ਼ਰ ਗਰੁੱਪ ਤਿਆਰ ਕਰਨ ਲਈ ਮਾਹਿਰ ਢਾਡੀ/ਕਵੀਸ਼ਰਾਂ ਦੀ ਲੋੜ ਪੈਂਦੀ ਹੈ। ਪੰਥ ਵਿਚ ਤੰਤੀਸਾਜ਼ਾਂ ਦਾ ਰੁਝਾਨ ਪੁਨਰ- ਸੁਰਜੀਤ ਹੋਣ ਕਾਰਨ ਸਾਰੰਗੀ ਦੀ ਸਿਖਲਾਈ ਪ੍ਰਾਪਤ ਕਰ ਕੇ ਵਿਦਿਆਰਥੀ ਸਕੂਲਾਂ- ਕਾਲਜਾਂ ਵਿਚ ਸੰਗੀਤ ਅਧਿਆਪਕ ਵਜੋਂ ਸੇਵਾ ਨਿਭਾ ਰਹੇ ਹਨ।

ਸੋ ਸਿੱਖ ਸੰਗਤ ਨੂੰ ਬੇਨਤੀ ਹੈ ਕਿ ਗੁਰਸਿੱਖ ਨੌਜਵਾਨਾਂ ਨੂੰ ਦਾਖ਼ਲੇ ਲਈ ਇਸ ਕਾਲਜ ਵਿਖੇ ਭੇਜਣ ਦੇ ਯਤਨ ਕਰਨ ਇਸ ਨਾਲ ਜਿੱਥੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਦੁਆਰਾ ਸ਼ੁਰੂ ਕੀਤੀ ਢਾਡੀ ਪਰੰਪਰਾ ਸਾਂਭੀ ਜਾਵੇਗੀ, ਉੱਥੇ ਪੰਥ ਲਈ ਯੋਗ ਢਾਡੀ ਅਤੇ ਕਵੀਸ਼ਰ ਤਿਆਰ ਹੋ ਸਕਣਗੇ ਜੋ ਕਿ ਆਉਣ ਵਾਲੀਆਂ ਪੀੜ੍ਹੀਆਂ ਨੂੰ ਸਾਡੇ ਸ਼ਾਨਾਂਮੱਤੇ ਇਤਿਹਾਸ ਨਾਲ ਜੋੜਨਗੇ। ਇਸ ਦੇ ਨਾਲ ਹੀ ਇਨ੍ਹਾਂ ਕੋਰਸਾਂ ਰਾਹੀਂ ਵਿਦਿਆਰਥੀ ਗੁਰਸਿੱਖੀ ਵਿਚ ਪ੍ਰਪੱਕ ਹੋਣਗੇ ਅਤੇ ਆਪਣੇ ਰੁਜ਼ਗਾਰ ਨੂੰ ਤਲਾਸ਼ਣ ਵਿਚ ਵੀ ਸੌਖ ਮਹਿਸੂਸ ਕਰਨਗੇ।

■

# ਮਾਤ ਭਾਸ਼ਾ ਦੀ ਮਹੱਤਤਾ

*-ਬੀਬੀ ਰੁਪਾਲੀ ਵਰਮਾ**

*-ਡਾ. ਸੋਨਾ***

ਮਾਤ ਭਾਸ਼ਾ ਇਕ ਅਜਿਹੀ ਭਾਸ਼ਾ ਹੈ ਜਿਸ ਨੂੰ ਮਨੁੱਖ ਹੋਸ਼ ਸੰਭਾਲਦੇ ਹੀ ਸਭ ਤੋਂ ਪਹਿਲਾਂ ਗ੍ਰਹਿਣ ਕਰਦਾ ਹੈ। ਮਾਤਾ ਭਾਸ਼ਾ ਗ੍ਰਹਿਣ ਕਰਨ ਲਈ ਉਹ ਚੇਤੰਨ ਹੋ ਕੇ ਕੋਈ ਕਾਰਜ ਨਹੀਂ ਕਰਦਾ ਸਗੋਂ ਇਹ ਸਹਿਜ ਸੁਭਾਅ ਹੀ ਮਨੁੱਖ ਦੇ ਜੀਵਨ ਅਤੇ ਉਸ ਦੀਆਂ ਭਾਵਨਾਵਾਂ ਅਤੇ ਵਿਚਾਰਾਂ ਦੇ ਸੰਚਾਰ ਦਾ ਇੱਕ ਮਹੱਤਵਪੂਰਨ ਮਾਧਿਅਮ ਹੋ ਨਿੱਬੜਦਾ ਹੈ। ਮਾਤ ਭਾਸ਼ਾ ਮਨੁੱਖ ਲਈ ਆਪਣੇ ਆਲੇ-ਦੁਆਲੇ ਨੂੰ ਵਧੀਆ ਤਰੀਕੇ ਨਾਲ ਸਮਝਣ ਵਿਚ ਸਹਾਈ ਹੁੰਦੀ ਹੈ। ਮਾਤ ਭਾਸ਼ਾ ਮਨੁੱਖ ਦੀਆਂ ਯੋਗਤਾਵਾਂ ਨੂੰ ਵਧਾਉਣ ਵਿਚ ਬਹੁਪੱਖੀ ਭੂਮਿਕਾ ਅਦਾ ਕਰਦੀ ਹੈ ਅਤੇ ਇਹੀ ਮਾਤ ਭਾਸ਼ਾ ਇੱਕ ਮਨੁੱਖ ਵਿਚ ਆਤਮ-ਵਿਸ਼ਵਾਸ ਪੈਦਾ ਕਰਨ ਵਿਚ ਵੀ ਸਹਾਈ ਹੁੰਦੀ ਹੈ। ਵਿਅਕਤੀ ਵਿਚਲਾ ਇਹ ਆਤਮ-ਵਿਸ਼ਵਾਸ ਉਸ ਨੂੰ ਜ਼ਿੰਦਗੀ ਦੇ ਬਾਕੀ ਪੱਖਾਂ ਨੂੰ ਸਮਝਣ ਵਿਚ ਵੀ ਅਦਭੁੱਤ ਤਰੀਕੇ ਨਾਲ ਮਦਦਗਾਰ ਸਾਬਿਤ ਹੁੰਦਾ ਹੈ।

ਮਾਤ ਭਾਸ਼ਾ ਦੀ ਮਹੱਤਤਾ ਅਤੇ ਇਸ ਦੀ ਸੰਭਾਲ ਆਦਿ ਅਨੇਕਾਂ ਪੱਖਾਂ ਬਾਰੇ ਅੱਜਕਲ੍ਹ ਵਿਦਵਾਨਾਂ ਵਿਚ ਬਹੁਤ ਸਾਰੇ ਵਿਚਾਰ-ਵਟਾਂਦਰੇ ਚਲਦੇ ਰਹਿੰਦੇ ਹਨ। ਇਸ ਲਈ ਦੁਨੀਆ ਦੇ ਵੱਡੇ-ਵੱਡੇ ਵਿਦਵਾਨਾਂ ਅਤੇ ਭਾਸ਼ਾ ਵਿਗਿਆਨੀਆਂ ਦੁਆਰਾ ਸਮੇਂ-ਸਮੇਂ 'ਤੇ ਇਸ ਸੰਬੰਧੀ ਆਪਣੇ ਵਿਚਾਰਾਂ ਨੂੰ ਲੋਕਾਈ ਅੱਗੇ ਪੇਸ਼ ਕੀਤਾ ਜਾਂਦਾ ਰਿਹਾ ਹੈ, ਜਿਵੇਂ ਕਿ ਦੱਖਣੀ ਅਫਰੀਕਾ ਦੇ ਪ੍ਰਸਿੱਧ ਸੁਤੰਤਰਤਾ ਸੰਗਰਾਮੀ ਅਤੇ ਨੇਤਾ ਮਿ. ਨੈਲਸਨ ਮੰਡੇਲਾ ਨੇ ਮਾਤ-ਭਾਸ਼ਾ ਦੀ ਮਹੱਤਤਾ ਨੂੰ ਬੜੇ ਸੋਹਣੇ ਢੰਗ ਨਾਲ ਆਪਣੇ ਸ਼ਬਦਾਂ ਵਿਚ ਬਿਆਨ ਕੀਤਾ ਹੈ : "ਜੇ ਤੁਸੀਂ ਕਿਸੇ ਵਿਅਕਤੀ ਨਾਲ ਅਜਿਹੀ ਭਾਸ਼ਾ ਵਿਚ ਗੱਲ ਕਰਦੇ ਹੋ ਜਿਸਨੂੰ ਉਹ ਸਮਝਦਾ ਹੈ ਤਾਂ ਉਹ ਗੱਲ ਉਸਦੇ ਦਿਮਾਗ਼ ਤਕ ਪਹੁੰਚ ਕਰਦੀ ਹੈ ਅਤੇ ਜੇ ਤੁਸੀਂ ਕਿਸੇ ਵਿਅਕਤੀ ਨਾਲ ਉਸ ਦੀ ਆਪਣੀ ਮਾਤ-ਭਾਸ਼ਾ ਵਿਚ ਗੱਲ ਕਰਦੇ ਹੋ ਤਾਂ ਉਹ ਉਸ ਦੇ ਦਿਲ ਤਕ ਪਹੁੰਚ ਕਰਦੀ ਹੈ।"

ਉਪਰੋਕਤ ਵਿਚਾਰ ਤੋਂ ਇੱਕ ਗੱਲ ਤਾਂ ਸਪੱਸ਼ਟ ਹੈ ਕਿ ਕਿਸੇ ਵੀ ਵਿਅਕਤੀ ਦੀ ਮਾਤ ਭਾਸ਼ਾ ਦਾ ਸੰਬੰਧ ਉਸ ਦੇ ਦਿਲ ਅਤੇ ਉਸ ਦੀਆਂ ਭਾਵਨਾਵਾਂ ਨਾਲ ਗਹਿਰਾਈ ਵਿਚ ਜੁੜਿਆ ਹੁੰਦਾ ਹੈ ਅਤੇ ਇਹੀ ਸੰਬੰਧ ਉਸ ਨੂੰ ਇੱਕ ਮਜ਼ਬੂਤ ਆਧਾਰ ਦਿੰਦਾ ਹੈ। ਮਨੁੱਖ ਦੇ ਅੰਦਰ ਕਈ ਤਰ੍ਹਾਂ ਦੀਆਂ ਭਾਵਨਾਵਾਂ ਰੂਪੀ ਰਸ ਮੌਜੂਦ ਹੁੰਦੇ ਹਨ, ਜਿਵੇਂ ਗੁੱਸਾ, ਪਿਆਰ, ਦੁੱਖ, ਘ੍ਰਿਣਾ ਆਦਿ। ਮਨੁੱਖ ਆਪਣੀਆਂ ਇਨ੍ਹਾਂ ਭਾਵਨਾਵਾਂ ਦੀ ਪੇਸ਼ਕਾਰੀ ਵਿਚ ਜਦੋਂ ਸਿਖਰ 'ਤੇ ਪਹੁੰਚਦਾ ਹੈ ਤਾਂ ਕੇਵਲ ਆਪਣੀ ਮਾਤ-ਭਾਸ਼ਾ ਦਾ ਹੀ ਪ੍ਰਯੋਗ ਕਰਦਾ ਹੈ। ਅਜਿਹੇ ਸਮੇਂ ਵਿਅਕਤੀ ਆਪਣੀਆਂ ਭਾਵਨਾਵਾਂ ਨੂੰ ਜਿੰਨੀ ਗਹਿਰਾਈ ਨਾਲ ਆਪਣੀ ਭਾਸ਼ਾ ਵਿਚ ਪੇਸ਼ ਕਰ ਸਕਦਾ ਹੈ ਉਨਾਂ ਕਿਸੇ ਵੀ ਦੂਜੀ ਸਿੱਖੀ ਹੋਈ ਭਾਸ਼ਾ ਵਿਚ ਨਹੀਂ ਕਰ ਸਕਦਾ।

*ਖੋਜਾਰਥੀ, ਪੰਜਾਬੀ ਵਿਭਾਗ, ਲਵਲੀ ਪ੍ਰੋਫੈਸ਼ਨਲ ਯੂਨੀਵਰਸਿਟੀ, ਫਗਵਾੜਾ। ਮੋ: ੭੮੮੯੧੦੧੦੭੬

**ਅਸਿਸਟੈਂਟ ਪ੍ਰੋਫੈਸਰ, ਪੰਜਾਬੀ ਵਿਭਾਗ, ਲਵਲੀ ਪ੍ਰੋਫੈਸ਼ਨਲ ਯੂਨੀਵਰਸਿਟੀ, ਫਗਵਾੜਾ-੧੪੪੦੦੧

ਮਾਤ ਭਾਸ਼ਾ ਦੇ ਮਹੱਤਵ ਨੂੰ ਦਰਸਾਉਣ ਲਈ ਹਰ ਸਾਲ ੨੧ ਫਰਵਰੀ ਨੂੰ ਅੰਤਰ-ਰਾਸ਼ਟਰੀ ਮਾਤ ਭਾਸ਼ਾ ਦਿਵਸ ਮਨਾਇਆ ਜਾਂਦਾ ਹੈ। ਮਾਤ ਭਾਸ਼ਾ ਦਿਵਸ ਮਨਾਉਣ ਦਾ ਇਹ ਪ੍ਰਸਤਾਵ ਬੰਗਲਾਦੇਸ਼ ਦੁਆਰਾ ਪੇਸ਼ ਕੀਤਾ ਗਿਆ ਸੀ ਜਿਸਨੂੰ ੧੯੯੯ ਈ. ਵਿਚ ਯੁਨੈਸਕੋ ਦੀ ਜਨਰਲ ਕਾਨਫਰੰਸ ਵਿਚ ਸਵਿਕਾਰ ਕੀਤਾ ਗਿਆ ਅਤੇ ਹੁਣ ਇਹ ਸੰਨ ੨੦੦੦ ਤੋਂ ਹੀ ਹਰ ਸਾਲ ਪੂਰੀ ਦੁਨੀਆ ਦੇ ਮੈਂਬਰ ਦੇਸ਼ਾਂ ਵੱਲੋਂ ਮਨਾਇਆ ਜਾਂਦਾ ਹੈ।

ਮਾਤ ਭਾਸ਼ਾ ਦੇ ਸੰਬੰਧ ਵਿਚ ਅਜਿਹੇ ਬਹੁਤ ਸਾਰੇ ਕਾਰਨ ਹਨ ਜਿਹੜੇ ਇਸ ਦੇ ਮਹੱਤਵ ਨੂੰ ਦਰਸਾਉਂਦੇ ਹਨ ਜਿਨ੍ਹਾਂ ਵਿੱਚੋਂ ਹੇਠ ਲਿਖੇ ਕਾਰਨਾਂ ਨੂੰ ਮੁੱਖ ਤੌਰ 'ਤੇ ਵਾਚਿਆ ਜਾ ਸਕਦਾ ਹੈ :-

ਵੱਖ-ਵੱਖ ਸਮੇਂ 'ਤੇ ਵਿਦਵਾਨਾਂ ਦੁਆਰਾ ਕੀਤੀਆਂ ਖੋਜਾਂ ਨੇ ਇਹ ਸਿੱਧ ਕੀਤਾ ਹੈ ਕਿ ਮਾਤ ਭਾਸ਼ਾ ਵਿਅਕਤੀ ਦੇ ਬੌਧਿਕ ਵਿਕਾਸ ਵਿਚ ਬਹੁਤ ਸਹਾਈ ਹੁੰਦੀ ਹੈ। ਇੱਥੋਂ ਤਕ ਕਿ ਜੇ ਕੋਈ ਬੱਚਾ ਆਪਣੀ ਸਿੱਖਿਆ ਆਪਣੀ ਮਾਤ ਭਾਸ਼ਾ ਵਿਚ ਗ੍ਰਹਿਣ ਕਰਦਾ ਹੈ ਤਾਂ ਉਸ ਦਾ ਮਾਨਸਿਕ ਵਿਕਾਸ ਉਨ੍ਹਾਂ ਬੱਚਿਆਂ ਦੀ ਤੁਲਨਾ ਵਿਚ ਜ਼ਿਆਦਾ ਤੇਜ਼ੀ ਨਾਲ ਹੁੰਦਾ ਹੈ ਜਿਹੜੇ ਕਿਸੇ ਦੂਜੀ ਭਾਸ਼ਾ ਵਿਚ ਸਿੱਖਿਆ ਗ੍ਰਹਿਣ ਕਰਦੇ ਹਨ। ਸੰਯੁਕਤ ਰਾਸ਼ਟਰ ਸੰਘ ਦੀ ਸੰਸਥਾ ਯੁਨੈਸਕੋ ਸੰਨ ਵੱਲੋਂ ੧੯੫੩ ਵਿਚ ਛਪੀ ਪੁਸਤਕ 'ਸਿੱਖਿਆ ਵਿਚ ਸਥਾਨਿਕ ਭਾਸ਼ਾਵਾਂ ਦੀ ਵਰਤੋਂ' ਅਨੁਸਾਰ ਇਹ ਆਪਣੇ ਆਪ ਹੀ ਸਿੱਧ ਹੈ ਕਿ ਬੱਚੇ ਲਈ ਸਿੱਖਿਆ ਦਾ ਸਭ ਤੋਂ ਵਧੀਆ ਮਾਧਿਅਮ ਉਸ ਦੀ ਮਾਤ-ਭਾਸ਼ਾ ਹੈ। ਮਨੋਵਿਗਿਆਨਿਕ ਤੌਰ 'ਤੇ ਇਹ ਸਾਰਥਿਕ ਚਿੰਨ੍ਹਾਂ ਦੀ ਅਜਿਹੀ ਪ੍ਰਣਾਲੀ ਹੁੰਦੀ ਹੈ ਜਿਹੜੀ ਪ੍ਰਗਟਾਅ ਅਤੇ ਸਮਝ ਲਈ ਉਸ ਦੇ ਦਿਮਾਗ਼ ਵਿਚ ਆਪਣੇ ਆਪ ਹੀ ਕੰਮ ਕਰਦੀ ਹੈ। ਸਮਾਜਿਕ ਤੌਰ 'ਤੇ ਜਿਸ ਜਨ-ਸਮੂਹ ਦੇ ਮੈਂਬਰਾਂ ਨਾਲ ਉਸਦਾ ਸੰਬੰਧ ਹੁੰਦਾ ਹੈ, ਉਸ ਨਾਲ ਇਕਮਿਕ ਹੋਣ ਦਾ ਸਾਧਨ ਹੈ। ਸਿੱਖਿਆਵੀ ਤੌਰ 'ਤੇ ਉਹ ਮਾਤ ਭਾਸ਼ਾ ਰਾਹੀਂ ਇੱਕ ਅਣਜਾਣੇ ਭਾਸ਼ਾਈ ਮਾਧਿਅਮ ਨਾਲੋਂ ਤੇਜ਼ੀ ਨਾਲ ਸਿੱਖਦਾ ਹੈ। (*ਸਿੱਖਿਆ ਵਿਚ ਸਥਾਨਿਕ ਭਾਸ਼ਾਵਾਂ ਦੀ ਵਰਤੋਂ*, ਪੰਨਾ ੧੧) ਜਿਵੇਂ ਕਿ ਪਹਿਲਾਂ ਵੀ ਕਿਹਾ ਗਿਆ ਹੈ ਕਿ ਬੱਚੇ ਦਾ ਮਾਤ ਭਾਸ਼ਾ ਨਾਲ ਸੰਪਰਕ ਉਸ ਦੀ ਮਾਂ ਦੀ ਕੁੱਖ ਵਿਚ ਹੀ ਹੋ ਜਾਂਦਾ ਹੈ ਅਤੇ ਜਨਮ ਤੋਂ ਬਾਅਦ ਵੀ ਲੋਰੀਆਂ ਰਾਹੀਂ ਉਸ ਦਾ ਪਹਿਲਾ ਸੰਪਰਕ ਉਸਦੀ ਆਪਣੀ ਮਾਤ-ਭਾਸ਼ਾ ਨਾਲ ਹੀ ਹੁੰਦਾ ਹੈ। ਇਹ ਸੰਪਰਕ ਮਨੁੱਖ ਨੂੰ ਭਾਵਨਾਤਮਕ ਰੂਪ ਵਿਚ ਆਪਣੇ ਆਲੇ-ਦੁਆਲੇ, ਆਪਣੇ ਪਰਵਾਰ ਤੇ ਆਪਣੇ ਸੱਭਿਆਚਾਰ ਨਾਲ ਮਜ਼ਬੂਤੀ ਨਾਲ ਜੋੜਦਾ ਹੈ। ਆਪਣੇ ਸਮਾਜ ਅਤੇ ਆਪਣੇ ਸੱਭਿਆਚਾਰ ਦੀ ਪਛਾਣ ਅਤੇ ਸਮਝ ਵਿਅਕਤੀ ਨੂੰ ਦੂਜੇ ਸੱਭਿਆਚਾਰਾਂ ਨੂੰ ਸਮਝਣ ਵਿਚ ਵੀ ਮਦਦਗਾਰ ਹੁੰਦੀ ਹੈ। ਇਹ ਸਮਝ ਹੀ ਉਸ ਅੰਦਰ ਅਨੇਕਤਾ ਵਿਚ ਏਕਤਾ ਨੂੰ ਸਵਿਕਾਰਨ ਦੀ ਭਾਵਨਾ ਪੈਦਾ ਕਰਦੀ ਹੈ। ਆਪਣੇ ਸਮਾਜ ਅਤੇ ਸੱਭਿਆਚਾਰ ਦੀ ਮਹੱਤਤਾ ਉਸ ਨੂੰ ਸਿਖਾਉਂਦੀ ਹੈ ਕਿ ਕਿਸੇ ਦੂਜੇ ਸਮਾਜ ਦੇ ਮਨੁੱਖਾਂ ਲਈ ਉਨ੍ਹਾਂ ਦਾ ਸਮਾਜ ਅਤੇ ਸੱਭਿਆਚਾਰ ਕਿੰਨਾ ਮਹੱਤਵ ਰੱਖਦਾ ਹੈ।

ਸਾਲ ੧੯੯੦ ਵਿਚ ਥਾਈਲੈਂਡ ਵਿਖੇ World conference on Education for All (WCEFA) ਵਿਚ ਹੇਠ ਲਿਖੇ ਵਿਚਾਰ ਪੇਸ਼ ਕੀਤੇ ਗਏ:

ਮਾਤ ਭਾਸ਼ਾ ਵਿਚ ਸਿੱਖਿਆ ਆਚਾਰਕ ਪਛਾਣ ਅਤੇ ਵਿਰਾਸਤ ਨੂੰ ਮਜ਼ਬੂਤ ਕਰਦੀ ਹੈ। (*ਉਹੀ*,ਪੰਨਾ ੬),

ਰਵਾਇਤੀ ਗਿਆਨ ਅਤੇ ਸਵਦੇਸ਼ੀ ਆਚਾਰਕ ਵਿਰਾਸਤ ਦਾ ਆਪਣੇ ਆਪ ਵਿਚ ਇੱਕ ਮੁੱਲ ਅਤੇ ਪ੍ਰਮਾਣਿਕਤਾ ਹੈ ਅਤੇ ਵਿਕਾਸ ਨੂੰ ਪਰਿਭਾਸ਼ਿਤ ਕਰਨ ਅਤੇ ਉਤਸ਼ਾਹਿਤ ਕਰਨ ਦੀ ਸਮਰੱਥਾ ਹੈ। (*ਉਹੀ*, ਪੰਨਾ ੨)

ਭਾਸ਼ਾ ਵਿਗਿਆਨੀਆਂ ਨੇ ਇਸ ਗੱਲ ਨੂੰ ਹੁਣ ਪੂਰੀ ਤਰ੍ਹਾਂ ਸਵਿਕਾਰ ਕਰ ਲਿਆ ਹੈ ਕਿ ਜਿਸ ਵਿਅਕਤੀ ਨੂੰ ਆਪਣੀ ਭਾਸ਼ਾ ਦੀ ਪੂਰੀ ਤਰ੍ਹਾਂ ਸਮਝ ਹੈ ਜਾਂ ਆਪਣੀ ਭਾਸ਼ਾ ਨੂੰ ਚੰਗੀ ਤਰ੍ਹਾਂ ਲਿਖ-ਪੜ੍ਹ ਲੈਂਦਾ ਹੈ ਉਸ ਲਈ ਦੂਜੀਆਂ ਭਾਸ਼ਾਵਾਂ ਨੂੰ ਸਿੱਖਣਾ ਅਜਿਹੇ ਵਿਅਕਤੀਆਂ ਦੇ ਮੁਕਾਬਲੇ ਜ਼ਿਆਦਾ ਆਸਾਨ ਹੁੰਦਾ ਹੈ ਜੋ ਆਪਣੀ ਮਾਤ-ਭਾਸ਼ਾ ਦੀ ਪੂਰੀ ਸਮਝ ਨਹੀਂ ਰੱਖਦੇ। ਇਸ ਤਰ੍ਹਾਂ ਆਪਣੀ ਭਾਸ਼ਾ ਦੇ ਨਾਲ-ਨਾਲ ਦੂਜੀਆਂ ਭਾਸ਼ਾਵਾਂ ਵਿਚਲੀ ਨਿਪੁੰਨਤਾ ਬੱਚਿਆਂ ਨੂੰ ਬਹੁਭਾਸ਼ੀ ਬਣਾਉਂਦੀ ਹੈ ਅਤੇ ਅੱਜ ਦੇ ਵਿਸ਼ਵੀਕਰਨ ਦੇ ਯੁੱਗ ਵਿਚ ਇਹ ਗੁਣ ਬੱਚਿਆਂ ਲਈ ਤਰੱਕੀ ਦੇ ਨਵੇਂ ਰਾਹ ਬਣਾਉਂਦਾ ਹੈ।

ਆਪਣੀ ਮਾਤ ਭਾਸ਼ਾ ਦਾ ਗਿਆਨ ਵਿਅਕਤੀ ਦੇ ਅੰਦਰ ਆਤਮ-ਵਿਸ਼ਵਾਸ ਦੀ ਭਾਵਨਾ ਅਤੇ ਜਾਗਰੂਕਤਾ ਪੈਦਾ ਕਰਦਾ ਹੈ ਜਿਹੜਾ ਉਸ ਨੂੰ ਆਪਣੇ ਆਲੇ-ਦੁਆਲੇ ਨੂੰ ਚੰਗੀ ਤਰ੍ਹਾਂ ਸਮਝਣ ਵਿਚ ਲਾਹੇਵੰਦ ਸਾਬਿਤ ਹੁੰਦਾ ਹੈ। ਯੂਨੈਸਕੋ ਦੀ ਸੰਨ ੧੯੫੩ ਦੀ ਇੱਕ ਰਿਪੋਰਟ ਅਨੁਸਾਰ, ਆਪਣੀ ਮਾਂ-ਬੋਲੀ ਰਾਹੀਂ ਹੀ ਹਰ ਮਨੁੱਖ ਸਭ ਤੋਂ ਪਹਿਲਾਂ ਆਪਣੇ ਅਤੇ ਉਸ ਸੰਸਾਰ ਬਾਰੇ ਵਿਚਾਰ ਘੜਨਾ ਅਤੇ ਪ੍ਰਗਟ ਕਰਨਾ ਸਿੱਖਦਾ ਹੈ ਜਿਸ ਵਿਚ ਉਹ ਰਹਿੰਦਾ ਹੈ। ਮਾਤ ਭਾਸ਼ਾ ਦਾ ਗਿਆਨ ਹੋਣਾ ਮਾਣ ਵਾਲੀ ਗੱਲ ਹੈ ਕਿਉਂਕਿ ਆਪਣੀ ਮਾਂ-ਬੋਲੀ ਰੂਪੀ ਜੜ੍ਹਾਂ ਤੋਂ ਟੁੱਟਿਆ ਬੂਟਾ ਜ਼ਿਆਦਾ ਦੇਰ ਤਕ ਹਰਾ ਨਹੀਂ ਰਹਿ ਸਕਦਾ।

ਮਾਤ ਭਾਸ਼ਾ ਪਰਵਾਰਿਕ ਰਿਸ਼ਤਿਆਂ ਨੂੰ ਮਜ਼ਬੂਤ ਆਧਾਰ ਦੇਣ ਵਿਚ ਬੜੀ ਫਾਇਦੇਮੰਦ ਸਾਬਿਤ ਹੁੰਦੀ ਹੈ। ਅੱਜ ਦੇ ਸਮੇਂ ਵਿਚ ਜਿੱਥੇ ਪਰਵਾਰਾਂ ਵਿਚ ਅੰਗਰੇਜ਼ੀ ਦਾ ਬੋਲਬਾਲਾ ਵਧ ਰਿਹਾ ਹੈ ਜਾਂ ਹੋਰ ਭਾਸ਼ਾਵਾਂ ਨੂੰ ਮਹੱਤਵ ਦਿੱਤਾ ਜਾ ਰਿਹਾ ਹੈ ਤਾਂ ਅਜਿਹੇ ਮਾਹੌਲ ਵਿਚ ਬਹੁਤੇ ਪਰਵਾਰਾਂ ਦੇ ਬਜ਼ੁਰਗਾਂ ਨੂੰ ਦੂਜੀਆਂ ਭਾਸ਼ਾਵਾਂ ਦੀ ਜ਼ਿਆਦਾ ਸਮਝ ਨਾ ਹੋਣ ਕਾਰਨ ਬਹੁਤੀ ਵਾਰ ਬੱਚੇ ਬਜ਼ੁਰਗਾਂ ਦੁਆਰਾ ਦਿੱਤੀ ਜਾਣ ਵਾਲੀ ਸਿੱਖਿਆ ਅਤੇ ਅਣਮੁੱਲੇ ਗਿਆਨ ਤੋਂ ਵਾਂਝੇ ਰਹਿ ਜਾਂਦੇ ਹਨ। ਇਸ ਦੇ ਨਾਲ ਹੀ ਕਈ ਵਾਰ ਬਜ਼ੁਰਗ ਆਪਣੇ ਆਪ ਨੂੰ ਪਰਵਾਰਿਕ ਮਾਹੌਲ ਵਿਚ ਇਕੱਲਾ ਮਹਿਸੂਸ ਕਰਨ ਲੱਗ ਜਾਂਦੇ ਹਨ ਕਿਉਂਕਿ ਭਾਸ਼ਾਈ ਸਾਂਝ ਨਾ ਹੋਣ ਕਰਕੇ ਪੀੜ੍ਹੀਆਂ ਵਿਚਲੇ ਰਿਸ਼ਤਿਆਂ ਦੇ ਮੋਹ ਦੀਆਂ ਤੰਦਾਂ ਢਿੱਲੀਆਂ ਪੈਣ ਲੱਗ ਪੈਂਦੀਆਂ ਹਨ।

ਮਾਤ ਭਾਸ਼ਾ ਦੇ ਸੰਬੰਧ ਵਿਚ ਉਪਰੋਕਤ ਗੱਲਾਂ 'ਤੇ ਵਿਚਾਰ ਕਰਨ ਦੀ ਲੋੜ ਹੈ। ਇੱਥੇ ਇਹ ਬਿਲਕੁਲ ਨਹੀਂ ਕਿਹਾ ਜਾ ਰਿਹਾ ਕਿ ਸਾਨੂੰ ਦੂਜੀਆਂ ਭਾਸ਼ਾਵਾਂ ਨੂੰ ਨਹੀਂ ਸਿੱਖਣਾ ਚਾਹੀਦਾ ਜਾਂ ਉਨ੍ਹਾਂ ਬਾਰੇ ਗਿਆਨ ਨਹੀਂ ਹੋਣਾ ਚਾਹੀਦਾ ਸਗੋਂ ਜਿੰਨੀਆਂ ਜਿਆਦਾ ਭਾਸ਼ਾਵਾਂ ਦਾ ਗਿਆਨ ਕਿਸੇ ਵਿਅਕਤੀ ਨੂੰ ਹੋਵੇਗਾ ਉਸ ਦੇ ਤਰੱਕੀ ਦੇ ਰਾਹ ਉਨੇ ਹੀ ਜ਼ਿਆਦਾ ਖੁੱਲਣਗੇ। ਬਸ, ਇਹ ਸਾਰਾ ਗਿਆਨ ਅਤੇ ਆਪਣੀ ਭਾਸ਼ਾ ਦਾ ਤਿਆਗ ਕਰਕੇ ਨਹੀਂ ਹੋਣੀ ਚਾਹੀਦੀ। ਮਾਤ ਭਾਸ਼ਾ ਮਾਂ ਦੀ ਮਮਤਾ ਦੀ ਉਸ ਠੰਡੀ ਛਾਂ ਦੀ ਤਰ੍ਹਾਂ ਹੈ ਜਿਹੜੀ ਵਿਅਕਤੀ ਨੂੰ ਜੀਵਨ ਦੀਆਂ ਧੁੱਪਾਂ ਵਿਚਲੇ ਸੇਕ ਤੋਂ ਬਚ ਕੇ ਉਸ ਨੂੰ ਹਰ ਵੇਲੇ ਠੰਡਕ ਦਾ ਅਹਿਸਾਸ ਕਰਵਾਉਂਦੀ ਰਹਿੰਦੀ ਹੈ। ■

*ਅਪ੍ਰੈਲ ੨੦੨੩ ਦਾ ਬਾਕੀ . . .*

# ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੀ ਅੱਠ ਪਹਿਰੀ ਮਰਯਾਦਾ

*ਸ. ਮੋਹਣ ਸਿੰਘ ਉਰਲਾਣਾ**

**ਤਖਤੀ**: ਝੰਡਾ ਬੁੰਗਾ ਡਿਉੜੀ ਦੇ ਬਰਾਂਡੇ ਵਿਚ ਇੱਕ ਤਖਤੀ ਲਾਈ ਗਈ ਹੈ ਜਿਸ ਉੱਪਰ ਅੰਮ੍ਰਿਤ ਵੇਲੇ ਆਇਆ ਹੁਕਮਨਾਮਾ ਲਿਖਿਆ ਜਾਂਦਾ ਹੈ।

ਇੱਕ ਗੁਰਮੁਖ ਪਿਆਰੇ ਬੜੀ ਸ਼ਰਧਾ ਤੇ ਪ੍ਰੇਮ ਸੇਤੀ ਰੰਗ-ਬਿਰੰਗੇ ਚਾਕਾਂ ਨਾਲ ਬੜੇ ਸੁੰਦਰ ਅੱਖਰਾਂ ਵਿਚ ਲਿਖਣ ਦੀ ਹਰ ਰੋਜ਼ ਸੇਵਾ ਕਰ ਕੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰਦੇ ਹਨ।

**ਹੋਰ ਤਖਤੀਆਂ**:- ਇਸ ਤੋਂ ਇਲਾਵਾ ਹੋਰ ਤਖਤੀਆਂ ਵੀ ਲਾਈਆਂ ਗਈਆਂ ਹਨ-

**੧.** ਅੰਮ੍ਰਿਤ ਵੇਲੇ ਦਾ ਆਏ ਹੁਕਮਨਾਮੇ ਦਾ ਪ੍ਰਿੰਟ ਅਤੇ ਪੰਜਾਬੀ ਤੇ ਅੰਗਰੇਜ਼ੀ ਵਿਚ ਅਨੁਵਾਦ।

**੨.** ਚੱਲ ਰਹੇ ਦੇਸੀ ਮਹੀਨੇ ਦਾ ਮਾਝ ਰਾਗ ਵਿੱਚੋਂ ਲਿਆ ਪ੍ਰਿੰਟ ਪਾਠ ਅਤੇ ਪੰਜਾਬੀ ਵਿਚ ਵਿਆਖਿਆ।

**੩.** ਆ ਰਹੇ ਗੁਰਪੁਰਬ, ਇਤਿਹਾਸਿਕ ਦਿਹਾੜੇ, ਮੱਸਿਆ, ਪੂਰਨਮਾਸੀ ਤੇ ਸੰਗਰਾਂਦ ਦੀਆਂ ਅੰਗਰੇਜ਼ੀ ਵਿਚ ਤਾਰੀਖਾਂ।

**੪.** ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਦੇ ਕਿਵਾੜ ਖੁੱਲਣ ਦੀ ਸਮਾਂ-ਸਾਰਣੀ।

ਇਹ ਸਾਰੀ ਜਾਣਕਾਰੀ ਯਾਤਰਾ ਕਰਨ ਆਏ ਸੱਜਣਾਂ ਵਾਸਤੇ ਲਿਖੀ ਹੁੰਦੀ ਹੈ।

**ਮੰਗਲਾਚਰਣ**:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਸ੍ਰੀ ਮੁੱਖ ਵਾਕ ਲੈਣ ਤੋਂ ਪਹਿਲਾਂ ਕੁਝ ਸ਼ਬਦ ਪੜ੍ਹੇ ਜਾਂਦੇ ਹਨ ਜੋ ਕਿਸੇ ਗੁਰਪੁਰਬ, ਦਿਹਾੜੇ ਜਾਂ ਗੁਰਮਤਿ ਦੇ ਕਿਸੇ ਵਿਸ਼ੇ-ਕਰਤਾਰ, ਗੁਰ, ਨਾਮ, ਸੇਵਾ, ਸਿਮਰਨ ਆਦਿ ਬਾਰੇ ਹੁੰਦੇ ਹਨ ਤੇ ਅਖੀਰ ਵਿਚ ਤਿੰਨ ਮੰਗਲ ਪੜ੍ਹ ਕੇ ਹੁਕਮਨਾਮਾ ਲਿਆ ਜਾਂਦਾ ਹੈ।

ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਦੀ ਜੋ ਹੁਕਮਨਾਮਾ ਲੈਣ ਦੀ ਪੁਰਾਤਨ ਮਰਯਾਦਾ ਹੈ, ਬਾਰੇ ਜਾਣਕਾਰੀ ਇਸ ਪ੍ਰਕਾਰ ਹੈ:-

**ਪ੍ਰਕਾਸ਼ ਤੇ ਸੁਖਆਸਣ ਸਮੇਂ**:- ਹਮ ਅਵਗਣਿ ਭਰੇ... (੧੪੦੬), ਸੁ ਕਹੁ ਟਲ...॥, ਹੋਵੈ ਸਿਫਤਿ...॥, ਸਜਣੁ ਸਚਾ...

**ਆਸਾ ਦੀ ਵਾਰ ਦੇ ਭੋਗ ਉਪਰੰਤ**:- ਮੂਲ ਮੰਤਰ (ਜਪੁ ਸਾਹਿਬ), ਚਕ੍ਰ

*ਮਕਾਨ ਨੰ-ਐਲ ੬/੯੦੫, ਗਲੀ ਨੰ- ੩/੪, ਨਿਊ ਸ਼ਹੀਦ ਊਧਮ ਸਿੰਘ ਨਗਰ, ਸ੍ਰੀ ਅੰਮ੍ਰਿਤਸਰ। ਮੋ : ੯੮੭੨੮-੭੪੯੬੨

ਚਿਹਨ...॥ (ਜਾਪੁ ਸਾਹਿਬ) ਗੁਰਮਤਿ ਨਾਲ ਸੰਬੰਧਤ ਅਤੇ ਉਪਰੋਕਤ ਅਖੀਰਲੇ ਤਿੰਨੇ ਸ਼ਬਦ/ਮੰਗਲ। ਰਹਰਾਸਿ ਸਾਹਿਬ ਦੀ ਸਮਾਪਤੀ ਸਮੇਂ: ਗੁਰਮਤਿ ਅਨੁਸਾਰੀ ਸ਼ਬਦ ਅਤੇ ਅਖੀਰਲੇ ਮੰਗਲ।

**ਰਹਰਾਸਿ ਸਾਹਿਬ ਦੀ ਸਮਾਪਤੀ ਸਮੇਂ** : ਗੁਰਮਤਿ ਅਨੁਸਾਰੀ ਸ਼ਬਦ ਅਤੇ ਅਖੀਰਲੇ ਮੰਗਲ।

**ਹੁਕਮਨਾਮਾ ਲੈਣ ਦੀ ਮਰਯਾਦਾ**:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿੱਚੋਂ ਆਏ ਫੁਰਮਾਨ ਨੂੰ ਹੁਕਮਨਾਮਾ ਕਿਹਾ ਜਾਂਦਾ ਹੈ ਜਿਸ ਦੀ ਮਰਯਾਦਾ ਇਸ ਪ੍ਰਕਾਰ ਹੈ:-

(ਹ) 'ਹੁਕਮ ਲੈਣ ਲੱਗਿਆਂ ਖੱਬੇ ਪੰਨੇ ਦੇ ਉਤਲੇ ਪਾਸਿਓਂ ਪਹਿਲਾ ਸ਼ਬਦ ਜੋ ਜਾਰੀ ਹੈ, ਮੁੱਢ ਤੋਂ ਪੜ੍ਹਨਾ ਚਾਹੀਏ। ਜੇ ਉਸ ਸ਼ਬਦ ਦਾ ਮੁੱਢ ਪਿਛਲੇ ਪੰਨੇ ਤੋਂ ਸ਼ੁਰੂ ਹੁੰਦਾ ਹੈ ਤਾਂ ਪੱਤਰਾ ਪਰਤ ਕੇ ਪੜ੍ਹਣਾ ਸ਼ੁਰੂ ਕਰੋ ਅਤੇ ਸ਼ਬਦ ਸਾਰਾ ਪੜ੍ਹੋ। ਜੇ ਵਾਰ ਹੋਵੇ ਤਾਂ ਪਉੜੀ ਦੇ ਸਾਰੇ ਸਲੋਕ ਤੇ ਪਉੜੀ ਪੜ੍ਹਨੀ ਚਾਹੀਏ। ਸ਼ਬਦ ਦੇ ਅੰਤ ਵਿਚ ਜਿੱਥੇ 'ਨਾਨਕ' ਨਾਮ ਆ ਜਾਵੇ, ਉਸ ਤੁਕ 'ਤੇ ਭੋਗ ਪਾਇਆ ਜਾਵੇ।

*(ਸਿੱਖ ਰਹਿਤ ਮਰਯਾਦਾ, ਪੰਨਾ ੧੬)*

ਇਹੋ ਮਰਯਾਦਾ ਸ੍ਰੀ ਹਰਿਮੰਦਰ ਸਾਹਿਬ ਦੀ ਪੁਰਾਤਨ ਸਮੇਂ ਤੋਂ ਚੱਲੀ ਆ ਰਹੀ ਹੈ ਜੇ ਅਸਟਪਦੀ ਜਾਂ ਛੰਤ ਹੋਵੇ ਤਾਂ ਪੂਰਾ ਸ਼ਬਦ ਪੜ੍ਹਨਾ ਚਾਹੀਦਾ ਹੈ।

*(ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ, ਪੰਨਾ ੨੪੯)*

**ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਹੋਣ ਵਾਲੀਆਂ ਅਰਦਾਸਾਂ:-** ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਰਾਤ ਨੂੰ ਕਿਵਾੜ ਬੰਦ ਹੋਣ ਦੇ ਸਮੇਂ ਤਿੰਨ ਅਤੇ ਕਿਵਾੜ ਖੁੱਲਣ ਸਮੇਂ ਛੇ ਅਰਦਾਸਾਂ ਕੀਤੀਆਂ ਜਾਂਦੀਆਂ ਹਨ। ਇਸ ਤੋਂ ਬਾਅਦ ਬਾਬਾ ਬੁੱਢਾ ਜੀ ਦੀ ਚੌਂਕੀ ਵੱਲੋਂ ਮੁੱਖ ਪ੍ਰਵੇਸ਼ ਦੁਆਰ ਦੇ ਸਾਹਮਣੇ ਬਾਹਰ ਇੱਕ ਅਰਦਾਸ ਕੀਤੀ ਜਾਂਦੀ ਹੈ। ਸਾਲ ਵਿਚ ਇੱਕ ਵਾਰੀ ਪੋਹ ਮਹੀਨੇ ਦੀ ਆਖਰੀ ਰਾਤ ਨੂੰ ਬਸੰਤ ਰਾਗ ਦੀ ਅਰੰਭਤਾ ਲਈ ਅਤੇ ਸ੍ਰੀ ਹਰਿਮੰਦਰ ਸਾਹਿਬ ਦੇ ਨਿਯੁਕਤ ਕੀਤੇ ਗ੍ਰੰਥੀ ਜੀ ਦੇ ਸੇਵਾ ਸੰਭਾਲਣ ਸਮੇਂ ਵਿਸ਼ੇਸ਼ ਅਰਦਾਸ ਕੀਤੀ ਜਾਂਦੀ ਹੈ।

**ਚੌਂਕੀਂ**:- ਗੁਰਬਾਣੀ ਦੇ ਸ਼ਬਦ ਗਾਇਣ ਕਰਨ ਵਾਲੇ ਜਥੇ ਨੂੰ ਸਿੱਖ ਸ਼ਬਦਾਵਲੀ ਵਿਚ ਚੌਂਕੀ ਕਹਿੰਦੇ ਹਨ, ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਜੀ ਵਿਖੇ ਕੀਰਤਨੀ ਜਥਿਆਂ ਨੂੰ ਵੀ ਚੌਂਕੀ ਆਖਦੇ ਹਨ ਜੋ ਸਾਜ-ਵਾਦਕ ਹੁੰਦੇ ਹਨ। ਦੂਜੇ ਜਥੇ ਉਹ ਹਨ ਜੋ ਦੋ ਹਿੱਸਿਆਂ ਵਿਚ ਹੋ ਕੇ ਸਾਜ ਰਹਿਤ ਸ਼ਬਦ ਪੜ੍ਹਦਿਆਂ ਤੁਰਦੇ ਹਨ।

**ਪ੍ਰੇਮ ਚੌਂਕੀ**:- ਪੁਰਾਤਨ ਸਮੇਂ ਕਿਵਾੜ ਖੁਲ੍ਹਣ ਤੋਂ ਇਕ ਘੰਟਾ ਬਾਅਦ ਸ੍ਰੀ ਆਸਾ ਜੀ ਦੀ ਵਾਰ ਦਾ ਕੀਰਤਨ ਅਰੰਭ ਹੁੰਦਾ ਸੀ, ਪਰ ਸੇਵਾ ਪੰਥੀ ਸੰਪ੍ਰਦਾਇ ਦੇ ਮਹਾਂਪੁਰਖ ਸੰਤ ਬਾਬਾ ਸ਼ਾਮ ਸਿੰਘ ਜੀ ਡੇਰਾ ਆਟਾ ਮੰਡੀ, ਸ੍ਰੀ ਅੰਮ੍ਰਿਤਸਰ ਵਾਲੇ ਆਸਾ ਦੀ ਵਾਰ ਤੋਂ ਪਹਿਲਾਂ ਇਕ ਘੰਟਾ ਤੰਤੀਸਾਜ਼ ਸਰੰਦੇ ਨਾਲ ਪ੍ਰੇਮ ਸਹਿਤ ਕੀਰਤਨ ਕਰਦੇ ਸਨ। ਉਹ ਇਸ ਦਾ ਇਵਜ਼ਾਨਾ ਵੀ ਕੋਈ ਨਹੀਂ ਸਨ ਲੈਂਦੇ, ਜਿਸ

ਕਰਕੇ ਸੰਗਤ ਇਸ ਚੌਂਕੀ ਨੂੰ 'ਪ੍ਰੇਮ ਚੌਂਕੀ' ਕਹਿਣ ਲੱਗ ਪਈ। ਹੁਣ ਇਸ ਨੂੰ ਤਿੰਨ ਪਹਿਰੇ ਦੀ ਚੌਂਕੀ ਕਹਿੰਦੇ ਹਨ। ਬਾਬਾ ਸ਼ਾਮ ਸਿੰਘ ਜੀ ੭੦ ਸਾਲ ਕੀਰਤਨ ਦੀ ਸੇਵਾ ਕਰਦੇ ਰਹੇ। *(ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ, ਪੰਨਾ ੨੪੪-੨੪੫)*

**ਕੀਰਤਨ**:- ਸੰਸਕ੍ਰਿਤ ਭਾਸ਼ਾ ਵਿਚ ਕੀਰਤਨ ਦਾ ਅਰਥ ਹੈ-ਕਥਨ, ਵਿਖਿਆਨ। ਪ੍ਰੰਤੂ ਗੁਰਮਤਿ ਰਾਗ ਸਹਿਤ ਕਰਤਾਰ ਦੇ ਗੁਣ ਗਾਇਣ ਕਰਨ ਦਾ ਨਾਮ ਕੀਰਤਨ ਹੈ। ਸਿੱਖ ਧਰਮ ਅੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅਤੇ ਪ੍ਰਮਾਣਿਕ ਬਾਣੀਆਂ* ਦਾ ਸੁਰ,ਲਗ ਤੇ ਤਾਲ ਸਹਿਤ ਰਾਗਾਂ ਵਿਚ ਗਾਇਣ ਕਰਨਾ ਕੀਰਤਨ ਅਖਵਾਉਂਦਾ ਹੈ।

**ਕੀਰਤਨ ਦੀ ਮਰਯਾਦਾ**:- ਕੀਰਤਨ ਦੀ ਅਰੰਭਤਾ ਤੇ ਸਮਾਪਤੀ ਸਮੇਂ ਗੁਰਬਾਣੀ ਦੇ ਕੁਝ ਸ਼ਬਦ ਪੜ੍ਹੇ ਜਾਂਦੇ ਹਨ ਜੋ ਕੀਰਤਨ ਦੀ ਮਰਯਾਦਾ ਦਾ ਜ਼ਰੂਰੀ ਅੰਗ ਹਨ, ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਇਸ ਮਰਯਾਦਾ ਦਾ ਪਾਲਣ ਕੀਤਾ ਜਾਂਦਾ ਹੈ ਜਿਸ ਬਾਰੇ ਜਾਣਕਾਰੀ ਇਸ ਪ੍ਰਕਾਰ ਹੈ:-

**ਆਲਾਪ ਬੰਦਨਾ**:- ਕੀਰਤਨ ਅਰੰਭ ਕਰਨ ਵੇਲੇ ਪੜ੍ਹੇ ਜਾਣ ਵਾਲੇ ਸ਼ਬਦਾਂ ਨੂੰ 'ਆਲਾਪ ਬੰਦਨਾ' ਕਿਹਾ ਜਾਂਦਾ ਹੈ ਜਿਵੇਂ ਕਿ:-

*ਡੰਡਉਤਿ ਬੰਦਨ ਅਨਿਕ ਬਾਰ. . .॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੬)*

ਆਦਿਕ ਜੋ ਕਿ ਸਾਰਾ ਵਰ੍ਹਾ ਪੜ੍ਹੇ ਜਾਂਦੇ ਹਨ, ਇਸ ਤੋਂ ਇਲਾਵਾ ਬਸੰਤ ਰੁੱਤ ਵਿਚ ਬਸੰਤ ਰਾਗ ਦੇ ਸ਼ਬਦ ਪੜ੍ਹੀਦੇ ਹਨ।

**ਸਮਾਪਤੀ ਦੀਆਂ ਪਉੜੀਆਂ**:- ਕੀਰਤਨ ਦੀ ਨੌਵੀਂ ਚੌਂਕੀ ਤੋਂ ਬਿਨਾਂ ਸਾਰੀਆਂ ਕੀਰਤਨ ਚੌਂਕੀਆਂ ਵਿਚ ਸਾਰਾ ਸਾਲ ਸਮਾਪਤੀ ਦੀਆਂ ਇਹ ਪਉੜੀਆਂ ਪੜ੍ਹੀਆਂ ਜਾਂਦੀਆਂ ਹਨ:-

*ਸੰਤ ਜਨਾ ਮਿਲਿ ਹਰਿ ਜਸੁ ਗਾਇਓ॥ (ਸ੍ਰੀ ਗੁਰੂ ਗ੍ਰੰਥ ਸਾਹਿਬ, ੭੨੦)*

**(੧) ਪਹਿਲੀ ਤੇ ਗਿਆਰ੍ਹਵੀਂ ਚੌਂਕੀ ਵਿਚ**।

*ਵਡਾ ਤੇਰਾ ਦਰਬਾਰੁ . . . (ਸ੍ਰੀ ਗੁਰੂ ਗ੍ਰੰਥ ਸਾਹਿਬ, ੯੬੪)*

*ਵਡੀ ਹੂ ਵਡਾ ਅਪਾਰੁ . . . (ਸ੍ਰੀ ਗੁਰੂ ਗ੍ਰੰਥ ਸਾਹਿਬ,੯੬੫)*

ਪਹਿਲੀ, ਨੌਵੀਂ ਤੇ ਗਿਆਰ੍ਹਵੀਂ ਚੌਂਕੀਂ ਤੋਂ ਬਗੈਰ ਸਾਰੀਆਂ ਚੌਂਕੀਆਂ ਵਿਚ।

(੨) **ਬਸੰਤ ਰੁੱਤ ਵਿਚ**:- ਪੋਹ ਮਹੀਨੇ ਦੀ ਅਖੀਰਲੀ ਰਾਤ ਨੂੰ ਤਕਰੀਬਨ ਪੌਣੇ ਕੁ ਨੌ ਵਜੇ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਅਨੰਦ ਸਾਹਿਬ ਦੀਆਂ ਛੇ ਪਉੜੀਆਂ ਦੇ ਕੀਰਤਨ ਉਪਰੰਤ ਬਸੰਤ ਰੁੱਤ ਦੀ ਅਰੰਭਤਾ ਤੇ ਬਸੰਤ ਰਾਗ ਵਿਚ ਕੀਰਤਨ ਕਰਨ ਦੀ ਅਰਦਾਸ ਮਗਰੋਂ ਰਾਗੀ ਜਥਾ:-

*ਮਾਹ ਮਾਹ ਮੁਮਾਰਖੀ ਚੜਿਆ ਸਦਾ ਬਸੰਤ॥ (ਸ੍ਰੀ ਗੁਰੂ ਗ੍ਰੰਥ ਸਾਹਿਬ,੧੧੬੮)*

ਦਾ ਗਾਇਣ ਨਿਰਧਾਰਤ ਬਸੰਤ ਰਾਗ ਵਿਚ ਹੀ ਕਰਦਾ ਹੈ ਜੋ ਕਿ ਹੋਲੇ ਮਹੱਲੇ ਵਾਲੇ ਦਿਨ ਆਸਾ ਦੀ ਵਾਰ ਦੇ ਕੀਰਤਨ ਦੀ ਸਮਾਪਤੀ ਤਕ ਨਿਰੰਤਰ ਹੁੰਦਾ ਰਹਿੰਦਾ

**ਦੇਖੋ, ਸਿੱਖ ਰਹਿਤ ਮਰਯਾਦਾ, ਪੰਨਾ ੧੫, ਕੀਰਤਨ ਅੰਦਰਾਜ (ੲ)*

ਹੈ। ਮਰਯਾਦਾ ਅਨੁਸਾਰ ਹਰ ਕੀਰਤਨੀ ਜਥਾ ਹਰ ਹਾਲਤ ਵਿਚ ਪਹਿਲਾ ਸ਼ਬਦ ਬਸੰਤ ਰਾਗ ਦਾ ਹੀ ਬਸੰਤ ਰੁੱਤ ਵਿਚ ਗਾਉਂਦਾ ਹੈ ਅਤੇ ਹਰ ਚੌਂਕੀ ਦੇ ਵਿਚਕਾਰ ਬਸੰਤ ਕੀ ਵਾਰ ਦੀਆਂ ਪਹਿਲੀਆਂ ਦੋ ਪਉੜੀਆਂ ਦਾ ਗਾਇਣ ਕਰਦਾ ਹੈ ਅਤੇ ਤੀਸਰੀ ਪਉੜੀ ਅਖੀਰ ਵਿਚ ਗਾ ਕੇ ਕੀਰਤਨ ਦੀ ਸਮਾਪਤੀ ਕਰਦਾ ਹੈ। ਬਸੰਤ ਕੀ ਵਾਰ ਦੀਆਂ ਪਉੜੀਆਂ ਦੀਆਂ ਮੁਢਲੀਆਂ ਤੁਕਾਂ ਇਹ ਹਨ :

*ਹਰਿ ਕਾ ਨਾਮੁ ਧਿਆਇ ਕੈ . . .॥*
*ਪੰਜੇ ਬਧੇ ਮਹਾਬਲੀ . . . ॥*
*ਕਿਥਹੁ ਉਪਜੈ ਕਹ ਰਹੈ . . . ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੧੧੯੩)*

**ਕੜਾਹ ਪ੍ਰਸ਼ਾਦ**:- ਸਿੱਖ ਧਰਮ ਦਾ ਮੁੱਖ ਪਰਸ਼ਾਦ ਜੋ ਅਕਾਲ ਪੁਰਖ ਅਥਵਾ ਗੁਰੂ ਨੂੰ ਅਰਪਨ ਕਰ ਕੇ ਸੰਗਤ ਵਿਚ ਵਰਤਾਈਦਾ ਹੈ। ਇਸ ਦਾ ਨਾਂ ਪ੍ਰੰਚਾਮ੍ਰਿਤ ਅਤੇ ਵਿਸ਼ੇਸਣ ਮਹਾਂ ਪ੍ਰਸ਼ਾਦ ਵੀ ਹੈ। ਕੜਾਹ ਪ੍ਰਸ਼ਾਦ ਮਿੱਠਾ, ਆਟਾ ਤੇ ਘਿਉ ਬਰਾਬਰ ਮਾਤ੍ਰਾ ਜਲ ਲੋੜ ਅਨੁਸਾਰ ਵਿਚ ਲੈ ਕੇ ਤੇ ਅੱਗ ਉੱਤੇ ਪਕਾ ਕੇ, ਤਿਆਰ ਕੀਤਾ ਜਾਂਦਾ ਹੈ। ਇਸ਼ਨਾਨ ਕਰ ਕੇ ਜਗ੍ਹਾ ਸੁੱਚੀ ਕਰ ਕੇ ਤੇ ਬਾਣੀ ਪੜ੍ਹਦਿਆਂ ਇਸ ਨੂੰ ਤਿਆਰ ਕਰਨ ਦੀ ਮਰਯਾਦਾ ਹੈ।

**ਲੰਗਰ:**- ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀਹ ਰੁਪਏ ਖਰਚ ਕੇ ਸਾਧੂਆਂ ਨੂੰ ਭੋਜਨ ਛਕਾਇਆ, ਜੋ ਅੱਜ ਵੀ ਗੁਰੂ-ਘਰਾਂ ਵਿਚ ਹਰ ਜਾਤੀ ਦੇ ਮਾਈ ਭਾਈ ਨੂੰ ਬਿਨਾਂ ਭੇਦ ਭਾਵ ਦੇ ਪੇਟ ਪੂਰਤੀ ਲਈ ਭੋਜਨ ਛਕਾਇਆ ਜਾਂਦਾ ਹੈ ਇਸ ਨੂੰ ਲੰਗਰ ਕਿਹਾ ਜਾਂਦਾ ਹੈ।

**ਸਿਰੋਪਾ**:- ਗੁਰੂ-ਘਰੋਂ ਬਖ਼ਸ਼ਿਸ਼ ਹੋਇਆ ਉਹ ਬਸਤਰ ਜੋ ਸਿਰ ਤੋਂ ਲੈ ਕੇ ਪੈਰਾਂ ਤਕ ਸਿੱਖ ਦੀ ਪੱਤ ਆਬਰੂ ਰੱਖਦਾ ਹੈ। ਕਰਮਾਂ ਵਾਲਿਆਂ ਨੂੰ ਇਸ ਦੀ ਪ੍ਰਾਪਤੀ ਹੁੰਦੀ ਹੈ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਸ੍ਰੀ ਦਰਬਾਰ ਸਾਹਿਬ ਵਿਖੇ ਕਿਵਾੜ ਖੁੱਲ੍ਹਣ ਤੋਂ ਲੈ ਕੇ ਬੰਦ ਹੋਣ ਤਕ ਕੜਾਹ ਪ੍ਰਸ਼ਾਦ ਵਰਤੀਂਦਾ ਹੈ, ਅੱਠੇ ਪਹਰ ਗੁਰੂ ਕੇ ਲੰਗਰ ਵਿੱਚੋਂ ਪਰਸ਼ਾਦਾ ਮਿਲਦਾ ਹੈ ਅਤੇ ਗੁਰੂ ਨੂੰ ਸਮਰਪਿਤ ਗੁਰਮੁਖਾਂ ਤੇ ਗੁਰਸਿੱਖਾਂ ਨੂੰ ਸਿਰੋਪਾ ਦੀ ਬਖਸ਼ਿਸ਼ ਹੁੰਦੀ ਹੈ।

**ਗੁਰਪੁਰਬ**:- ਉਹ ਦਿਹਾੜਾ ਜਿਸ ਦਾ ਗੁਰੂ ਨਾਲ ਸੰਬੰਧ ਹੋਵੇ। ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਜੀ ਵਿਖੇ ਗੁਰੂ ਸਾਹਿਬਾਨ ਦੇ ਪ੍ਰਕਾਸ਼ ਗੁਰਪੁਰਬ, ਗੁਰਿਆਈ ਗੁਰਪੁਰਬ ਉੱਤੇ ਅਤੇ ਜੋਤੀ-ਜੋਤਿ ਸਮਾਉਣ ਦੇ ਦਿਹਾੜੇ ਬੜੀ ਸ਼ਰਧਾ ਸਹਿਤ ਮਨਾਏ ਜਾਂਦੇ ਹਨ, ਜਿਸ ਦੇ ਸੰਬੰਧ ਵਿਚ ਪਹਿਲੀ ਤੇ ਦੂਜੀ ਅਰਦਾਸ ਵਿਚ ਦਿਹਾੜਾ ਮਨਾਇਆ ਜਾ ਰਿਹਾ ਹੈ ਤੇ ਤੀਜੀ ਵਿਚ ਮਨਾਇਆ ਗਿਆ ਹੈ ਇਹ ਸ਼ਬਦ ਕਹੇ ਜਾਂਦੇ ਹਨ।

**ਜੋੜ ਮੇਲੇ**:- ਵੈਸਾਖੀ, ਦੀਵਾਲੀ (ਬੰਦੀ ਛੋੜ ਦਿਵਸ) ਹੋਲਾ ਮਹੱਲਾ, ਹੋਲੀ ਆਦਿ ਦਿਹਾੜਿਆਂ ਉੱਪਰ ਸੰਗਤ ਦਾ ਇਕੱਠ।

**ਵੈਸਾਖੀ**:- ਵੈਸਾਖ ਦੇ ਮਹੀਨੇ ਦਾ ਪਹਿਲਾ ਦਿਨ, ਗੁਰੂ ਜੀ ਦੇ ਦਰਸ਼ਨਾਂ ਲਈ

ਗੁਰਸਿੱਖਾਂ ਦਾ ਇਕੱਠੇ ਹੋਣਾ, ਵੈਸਾਖੀ ਦਾ ਸ੍ਰੀ ਗੁਰੂ ਅਮਰਦਾਸ ਜੀ ਦੀ ਆਗਿਆ ਨਾਲ ਭਾਈ ਪਾਰੋ ਜੀ ਪਰਮਹੰਸ ਨੇ ਵੈਸਾਖ ਦੇ ਮਹੀਨੇ ਦੀ ਸੰਗਰਾਂਦ ਦਾ ਦਿਨ ਮੁਕਰਰ ਕੀਤਾ, ਇਹ ਖਾਲਸਾ ਪੰਥ ਦਾ ਜਨਮ ਦਿਨ ਭੀ ਹੈ।

**ਦੀਵਾਲੀ (ਬੰਦੀ ਛੋੜ ਦਿਵਸ)**:- ਦੀਵਾਲੀ ਅਥਵਾ ਦੀਪਮਾਲਿਕਾ ਕੱਤਕ ਮਹੀਨੇ ਦੀ ਮੱਸਿਆ ਦਾ ਦਿਹਾੜਾ ਸਿੱਖਾਂ ਵਿਚ ਇਹ ਬੰਦੀ ਛੋੜ ਦਿਵਸ ਦੇ ਰੂਪ ਵਿਚ ਮਨਾਇਆ ਜਾਂਦਾ ਹੈ। ਇਸ ਦਿਹਾੜੇ ਦੀਵੇ ਜਗਾਉਣ ਦੀ ਰੀਤ ਬਾਬਾ ਬੁੱਢਾ ਜੀ ਨੇ ਅਰੰਭੀ ਕਿਉਂਕਿ ਇਸ ਦਿਨ ਛੇਵੇਂ ਪਾਤਸ਼ਾਹ ਜੀ ਗਵਾਲੀਅਰ ਦੇ ਕਿਲ੍ਹੇ ਵਿੱਚੋਂ ਰਿਹਾਅ ਹੋ ਕੇ ਸ੍ਰੀ ਅੰਮ੍ਰਿਤਸਰ ਪੁੱਜੇ ਸਨ, ਏਸੇ ਖੁਸ਼ੀ ਵਿਚ ਦੀਵੇ ਬਾਲ ਕੇ ਰੋਸ਼ਨੀ ਕੀਤੀ ਗਈ ਸੀ।

**ਹੋਲਾ ਮਹੱਲਾ**:- ਕਲਗੀਧਰ ਪਾਤਸ਼ਾਹ ਜੀ ਨੇ ਚੇਤ ਦੀ ਪੁੰਨਿਆ ਤੋਂ ਅਗਲੇਰੇ ਦਿਨ ਖਾਲਸੇ ਤਾਈਂ ਯੁੱਧ ਵਿੱਦਿਆ ਵਿਚ ਪ੍ਰਬੀਨ ਕਰਨ ਲਈ ਬਣਾਉਟੀ ਯੁੱਧ ਅਭਿਆਸ ਕਰਨ ਦਾ ਦਿਨ ਠਹਿਰਾਇਆ, ਖ਼ਾਲਸਾ ਦਲ ਸਤਿਗੁਰੂ ਜੀ ਦੀ ਦੇਖ-ਰੇਖ ਹੇਠ ਜੰਗ ਦਾ ਅਭਿਆਸ ਕਰਦਾ, ਇਸ ਦਿਨ ਨੂੰ ਹੋਲਾ ਮਹੱਲਾ ਕਿਹਾ ਜਾਂਦਾ ਹੈ।

ਇਹ ਗੁਰਪੁਰਬ ਅਤੇ ਦਿਹਾੜੇ ਸਿੱਖ ਜਗਤ ਵਿਚ ਸ਼ਰਧਾ ਤੇ ਉਤਸ਼ਾਹ ਨਾਲ ਮਨਾਏ ਜਾਂਦੇ ਹਨ।

**ਜਲੌ ਦੀ ਪ੍ਰਦਰਸ਼ਨੀ**:- ਅਰਬੀ ਭਾਸ਼ਾ ਦੇ ਸ਼ਬਦ 'ਜਲੌ' ਦਾ ਅਸਲੀ ਰੂਪ 'ਜਿਲਾਅ' ਹੈ ਜਿਸ ਦਾ ਅਰਥ ਹੈ— ਚਮਕ ਦਮਕ ਭਾਵ ਸ਼ਾਨ-ਓ-ਸ਼ੌਕਤ ਦਾ ਸਾਮਾਨ। ਸ੍ਰੀ ਹਰਿਮੰਦਰ ਸਾਹਿਬ, ਸ੍ਰੀ ਦਰਬਾਰ ਸਾਹਿਬ, ਸ੍ਰੀ ਅਕਾਲ ਤਖ਼ਤ ਸਾਹਿਬ ਤੇ ਗੁਰਦੁਆਰਾ ਬਾਬਾ ਅਟੱਲ ਰਾਇ ਦੀਆਂ ਸਜਾਵਟੀ ਵਸਤਾਂ।

*(ਸ੍ਰੀ ਅਕਾਲ ਤਖਤ ਸਾਹਿਬ ਜਾਣ-ਪਛਾਣ, ਪੰਨਾ ੨੫)*

**ਪਹਿਲਾ ਪ੍ਰਕਾਸ਼ ਦਿਹਾੜਾ**:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਹਿਲੇ ਪ੍ਰਕਾਸ਼ ਦਿਹਾੜੇ 'ਤੇ ਸਵੇਰੇ ਆਸਾ ਦੀ ਵਾਰ ਸਮਾਪਤੀ, ਅਰਦਾਸ ਤੇ ਸ੍ਰੀ ਮੁੱਖ-ਵਾਕ ਉਪਰੰਤ ਗੁਰਦੁਆਰਾ ਸ੍ਰੀ ਰਾਮਸਰ ਸਾਹਿਬ ਤੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਪਾਲਕੀ ਸਾਹਿਬ ਵਿਖੇ ਸਥਾਪਨ ਕਰ ਕੇ ਸ਼ਬਦ ਕੀਰਤਨੀ ਜਥੇ ਰਣਸਿੰਗਿਆਂ ਆਦਿਕ ਦੀ ਘਨਘੋਰ ਵਿਚ ਸ਼ਬਦ ਪੜ੍ਹਦੇ ਹੋਏ ਪਾਲਕੀ ਸਾਹਿਬ ਕੋਠਾ ਸਾਹਿਬ ਵਿਖੇ ਲਿਆਂਦੀ ਜਾਂਦੀ ਹੈ।

**ਚੰਦੋਆ**:- ਫ਼ਾਰਸੀ ਭਾਸ਼ਾ ਦੇ ਸ਼ਬਦ ਸਾਯਬਾਨ ਦੀ ਸੰਗਿਆ ਹੈ ਸਾਯਾ ਕਰਨ ਵਾਲਾ ਚੰਦੋਆ, ਛਾਇਆਵਾਨ, ਚਾਨਣੀ ਉੱਪਰ ਤਾਨਿਆ ਜਾਂਦਾ ਹੈ। ਗੁਰਮਤਿ ਅਨੁਸਾਰ ਹੁਣ ਇਸ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਉੱਪਰ ਹੀ ਤਾਨਿਆ ਜਾਂਦਾ ਹੈ।

**ਚੌਰ**:- ਡੰਡੀ ਨੂੰ ਲੱਗੇ ਪੂਛ ਦੇ ਵਾਲਾਂ ਨੂੰ ਰਾਜੇ, ਯੋਗੀ ਆਦਿਕ ਨੂੰ ਸਤਿਕਾਰ ਦੇਣ ਲਈ, ਉਸ ਦੇ ਸਿਰ ਉੱਪਰ ਝੁਲਾਇਆ ਜਾਂਦਾ ਹੈ। ਇਸ ਨੂੰ ਚਵਰ ਅਥਵਾ ਚੌਰ ਕਿਹਾ ਜਾਂਦਾ ਹੈ। ਸ਼ਿਮਲਾ, ਭੂਟਾਨ, ਤਿੱਬਤ ਆਦਿਕ ਬਰਫੀਲੇ ਇਲਾਕਿਆਂ ਦੇ ਯਕ ਨਾਮੀ ਜਤਧਾਰੀ ਪਸ਼ੂ ਦੀ ਪੂਛ ਨੂੰ ਕੱਟ ਕੇ ਬਣਾਇਆ ਚੌਰ ਉੱਤਮ ਅਤੇ

ਦੀਰਘਕਾਲੀ ਹੁੰਦਾ ਹੈ।

**ਸਿੰਘਾਸਣ**:- ਸੰਸਕ੍ਰਿਤ ਦੇ ਸ਼ਬਦ ਸਿੰਘਾਸਣ ਦਾ ਅਰਥ ਹੈ-ਰਾਜ ਸਿੰਘਾਸਣ ਪ੍ਰੰਤੂ ਗੁਰਮਤਿ ਵਿਚ ਸਤਿਗੁਰੂ ਜੀ ਦੇ ਸੁਭਾਇਮਾਨ ਹੋਣ ਦੀ ਗੱਦੀ ਹੁੰਦੀ ਹੈ ਇਸ ਨੂੰ ਮੰਜੀ ਸਾਹਿਬ ਵੀ ਆਖਦੇ ਹਨ।

**ਛੱਬਾ**:- ਸੋਨੇ, ਚਾਂਦੀ, ਰੇਸ਼ਮ ਆਦਿਕ ਦਾ ਭੂਖਣ ਜੋ ਉੱਤਮ ਪੁਰਖਾਂ ਉੱਪਰ ਲਗਾਇਆ ਜਾਂਦਾ ਹੈ।

ਗੁਰੂ-ਘਰਾਂ ਵਿਚ ਮਰਯਾਦਾ ਹੈ ਕਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਸਿੰਘਾਸਣ ਉੱਪਰ ਕਰ ਕੇ, ਸਰੂਪ ਉੱਤੇ ਚੌਰ ਝੁਲਾਇਆ ਜਾਂਦਾ ਹੈ ਅਤੇ ਚਾਨਣੀ ਅਥਵਾ ਚੰਦੋਆ ਉੱਪਰ ਤਾਣ ਕੇ ਉਸ 'ਤੇ ਛੱਬਾ ਟੰਗਿਆ ਜਾਂਦਾ ਹੈ, ਇਹ ਸਭ ਕੁਝ ਸਤਿਗੁਰੂ ਜੀ ਦੇ ਸਤਿਕਾਰ ਲਈ ਹੁੰਦਾ ਹੈ। ਇਹ ਪਰੰਪਰਾ ਗੁਰੂ-ਕਾਲ ਤੋਂ ਚੱਲੀ ਆ ਰਹੀ ਹੈ।

**ਸੁੰਦਰ ਰੁਮਾਲੇ**:- ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਵਿਖੇ ਪ੍ਰਕਾਸ਼ ਕੀਤੇ ਜਾਣ ਵਾਲੇ ਰੁਮਾਲੇ ਬੜੇ ਸੁੰਦਰ ਤੇ ਕੀਮਤੀ ਹੁੰਦੇ ਹਨ। ਇਨ੍ਹਾਂ ਦੀ ਗਿਣਤੀ ਤੇ ਮਿਣਤੀ ਨੀਯਤ ਕੀਤੀ ਹੋਈ ਹੈ। ਇਹ ਕਢਾਈ ਸਹਿਤ ਅਤੇ ਕਢਾਈ ਰਹਿਤ ਹੁੰਦੇ ਹਨ ਜਿਨ੍ਹਾਂ ਵਿਚ ਮਸਨਦ, ਚਾਦਰਾਂ, ਚਾਨਣੀ ਤੇ ਰੁਮਾਲੇ ਆਦਿਕ ਹੁੰਦੇ ਹਨ, ਬਾਰੇ ਜਾਣਕਾਰੀ ਇਸ ਪ੍ਰਕਾਰ ਹੈ-

**ਮਸਨਦ**:- ਮਖਮਲ ਦੇ ਤਿੱਲੇ 'ਤੇ ਸਿਲਮੇ ਦੀ ਕਢਾਈ ਵਾਲੀ ਚਾਦਰ ਨੂੰ ਮਸਨਦ ਕਿਹਾ ਜਾਂਦਾ ਹੈ। ਇਹ ੭੭੧/੨ ਇੰਚ ਲੰਬੀ ਤੇ ੭੫ ਇੰਚ ਚੌੜੀ ਹੁੰਦੀ ਹੈ।

**ਚਾਨਣੀ**:- ਸੁੰਦਰ ਕਢਾਈ ਵਾਲਾ ਚੰਦੋਆ ਜਿਸਦਾ ਰੂਪਾਂਤਰ ਚਾਨਣੀ ਹੈ, ਇਸ ਦਾ ਸਾਹਮਣਾ ਮੱਥਾ ੧੩੫ ਇੰਚ ਅਤੇ ਪਾਸਿਆਂ ਤੋਂ ਲੰਬਾਈ ੧੪੪ ਇੰਚ ਹੁੰਦੀ ਹੈ।

**ਪੱਟੀ ਪੰਕਤੀ ਵਾਲੀ**:- ਚਾਨਣੀ ਦੇ ਮੱਥੇ 'ਤੇ ੧੪ ਇੰਚ ਚੌੜੀ ਅਤੇ ੧੩੫ ਇੰਚ ਲੰਮੀ ਪੱਟੀ ਜਿਸ ਵਿਚ ਸੁਨਹਿਰੀ ਅੱਖਰਾਂ ਵਾਲੀ ਪੰਕਤੀ ਲਿਖੀ ਹੁੰਦੀ ਹੈ।

**ਰੁਮਾਲਾ ਸੁਖਾਸਣ ਵਾਲਾ**:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਰੂਪ ਚਿੱਟੇ ਰੁਮਾਲਿਆਂ ਵਿਚ ਸੰਤੋਖ ਕੇ ਸਰੂਪ ਦੇ ਉੱਪਰ ਸਜਾਉਣ ਵਾਲਾ ਕੱਢਿਆ ਹੋਇਆ ਰੁਮਾਲਾ ਜੋ ੩੦ ਇੰਚ ਲੰਮਾ ਅਤੇ ੨੮ ਇੰਚ ਚੌੜਾ ਹੁੰਦਾ ਹੈ।

**ਦਰਸ਼ਨੀ ਰੁਮਾਲੇ**:- ਸਿੰਘਾਸਣ ਦੇ ਅੱਗੇ ਤੇ ਸਰੂਪ ਉੱਤੇ ਸਜਾਉਣ ਵਾਲੇ ਕਢਾਈ ਵਾਲੇ ਦਰਸ਼ਨੀ ਰੁਮਾਲੇ ਹੁੰਦੇ ਹਨ। ਇਨ੍ਹਾਂ ਦੀ ਲੰਬਾਈ ਤੇ ਚੌੜਾਈ ਕ੍ਰਮਵਾਰ ਇਸ ਪ੍ਰਕਾਰ ਹੈ- ਪਹਿਲਾਂ ਸਭ ਤੋਂ ਥੱਲੇ ਵਾਲਾ ੭੦×੭੦ ਇੰਚ, ਦੂਜਾ ਉਸ ਦੇ ਉੱਤੇ ਵਾਲਾ ੬੫×੬੫ ਇੰਚ, ਤੀਜਾ ੬੦×੬੦ ਇੰਚ ਅਤੇ ਚੌਥਾ ੫੫×੫੫ ਇੰਚ ਆਕਾਰ ਦੇ ਸਿਰਫ ਬਾਰਡਰ ਵਾਲੇ ਚਾਰ ਰੁਮਾਲੇ ਹੁੰਦੇ ਹਨ ਜੋ ਕ੍ਰਮਵਾਰ ਇਕ ਦੂਜੇ ਦੇ ਉੱਪਰ ਸਜਾਏ ਜਾਂਦੇ ਹਨ। ਪੰਜਵਾਂ ਰੁਮਾਲਾ ੫੦×੬੦ ਇੰਚ ਵਾਲਾ ਅਤੇ ਛੇਵਾਂ ਸਭ ਤੋਂ ਛੋਟਾ(ਪੱਟੀ) ੬੩×੩੦ ਇੰਚ ਵਾਲਾ ਇਹ ਦੋਵੇਂ ਰੁਮਾਲੇ ਸਾਰੀ ਕਢਾਈ ਵਾਲੇ

ਹੁੰਦੇ ਹਨ। ਇਨ੍ਹਾਂ ਸਾਰਿਆਂ ਦਾ ਬਾਰਡਰ ਤਿੰਨ ਤੋਂ ਸਵਾ ਤਿੰਨ ਇੰਚ ਹੁੰਦਾ ਹੈ।

**ਪਲਕਾਂ**:- ਸਰੂਪ ਦੇ ਦੋਵਾਂ ਪੰਨਿਆਂ ਉੱਤੇ ਸਜਾਉਣ ਵਾਲੀਆਂ ਦੋ ਪਲਕਾਂ ੧੮×੩੪ ਇੰਚ ਦੇ ਆਕਾਰ ਦੀਆਂ ਬਿਨਾਂ ਕਢਾਈ ਤੋਂ ਹੁੰਦੀਆਂ ਹਨ। ਇਨ੍ਹਾਂ ਉੱਪਰ ਕਢਾਈ ਕੱਢੀ ਹੋਣ ਕਰਕੇ ਇਨ੍ਹਾਂ ਤਾਈਂ ਦਰਸ਼ਨੀ ਰੁਮਾਲੇ ਕਿਹਾ ਜਾਂਦਾ ਹੈ।

ਚਾਨਣੀ, ਪੱਟੀ ਪੰਕਤੀ ਵਾਲੀ, ਰੁਮਾਲਾ ਸੁਖਾਸਣ ਵਾਲਾ ਅਤੇ ਛੇ ਦਰਸ਼ਨੀ ਰੁਮਾਲੇ ਇੱਕੋ ਰੰਗ ਦੇ ਕੱਪੜੇ ਉੱਪਰ ਕੱਢੀ ਇੱਕੋ ਤਰ੍ਹਾਂ ਦੀ ਕਢਾਈ ਵਾਲੇ ਹੁੰਦੇ ਹਨ।

**ਸੁਖਾਸਣ ਵਾਲੇ ਚਿੱਟੇ ਰੁਮਾਲੇ**:- ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਰੂਪ ਦਾ ਸੁਖਾਸਣ ਕਰਨ ਲਈ ਟੈਰੀਕਾਟ ਦੇ ਚਾਰ ਚਿੱਟੇ ਦੋਹਰੇ ਰੁਮਾਲੇ ਹੁੰਦੇ ਹਨ ਇਨ੍ਹਾਂ ਦਾ ਆਕਾਰ ੫੦×੫੦ ਇੰਚ ਹੁੰਦਾ ਹੈ।

**ਚਿੱਟੀਆਂ ਚਾਦਰਾਂ**:- ਚਹੁੰ ਰੁਮਾਲਿਆਂ ਵਿਚ ਸਰੂਪ ਨੂੰ ਸੰਤੋਖ ਕੇ ਫਿਰ ਇਕ ਚਿੱਟੀ ਟੈਰੀਕਾਟ ਦੀ ਦੋਹਰੀ ਚਾਦਰ ਵਿਚ ਲਪੇਟਿਆ ਜਾਂਦਾ ਹੈ ਅਤੇ ਪ੍ਰਕਾਸ਼ ਸਮੇਂ ਇਸੇ ਚਾਦਰ ਦੀ ਬੁੱਕਲ ਮਾਰੀ ਜਾਂਦੀ ਹੈ। ਜਿਸ ਚਿੱਟੀ ਚਾਦਰ ਨਾਲ ਸਰੂਪ ਦੀ ਬੁੱਕਲ ਮਾਰੀ ਜਾਂਦੀ ਹੈ ਉਸ ਦੇ ਨਾਲ ਦੀ ਦੂਜੀ ਉਸੇ ਆਕਾਰ ਦੀ ਚਿੱਟੀ ਚਾਦਰ ਨੂੰ ਦੂਹਰੀ ਕਰ ਕੇ ਸਰੂਪ ਉੱਤੇ ਸਜਾਇਆ ਜਾਂਦਾ ਹੈ ਇਨ੍ਹਾਂ ਦੋਵਾਂ ਦਾ ਆਕਾਰ ੭੦×੭੦ ਇੰਚ ਹੁੰਦਾ ਹੈ।

**ਸਿੰਘਾਸਣ**:- ਸੁਨਹਿਰੀ ਪਾਵਿਆਂ ਵਾਲੇ ਸਿੰਘਾਸਣ ਦੀ ਉਚਾਈ ੧੦ ਇੰਚ, ਚੌੜਾਈ ੩੦ ਇੰਚ ਅਤੇ ਲੰਬਾਈ ੪੨ ਇੰਚ ਹੁੰਦੀ ਹੈ।

**ਬਾਬਾ ਬੁੱਢਾ ਜੀ ਦੀ ਸ੍ਰੀ ਸਾਹਿਬ**:- ਸ੍ਰੀ ਅਕਾਲ ਤਖਤ ਸਾਹਿਬ ਵਿਖੇ ਆਸਾ ਦੀ ਵਾਰ ਦੀ ਸਮਾਪਤੀ ਉਪਰੰਤ ਅਰਦਾਸ ਕਰਨ ਸਮੇਂ ਤੇ ਸ਼ਾਮ ਨੂੰ ਰਹਰਾਸਿ ਸਾਹਿਬ ਦਾ ਪਾਠ ਅਤੇ ਅਰਦਾਸ ਕਰਨ ਵੇਲੇ ਸ੍ਰੀ ਸਾਹਿਬ ਮਿਆਨ ਵਿੱਚੋਂ ਕੱਢ ਕੇ ਦੋਨਾਂ ਹੱਥਾਂ ਵਿਚ ਫੜ ਕੇ ਗ੍ਰੰਥੀ ਸਾਹਿਬ ਸਾਰੀ ਮਰਯਾਦਾ ਨਿਭਾਉਂਦੇ ਹਨ। ਸ਼ਬਦ ਚੌਂਕੀ ਬਾਬਾ ਬੁੱਢਾ ਜੀ ਸ੍ਰੀ ਹਰਿਮੰਦਰ ਸਾਹਿਬ ਸ੍ਰੀ ਦਰਬਾਰ ਸਾਹਿਬ ਦੇ ਸਾਹਮਣੇ ਮਿਆਨ ਸਮੇਤ ਹੱਥਾਂ ਵਿਚ ਲੈ ਕੇ ਅਰਦਾਸ ਕੀਤੀ ਜਾਂਦੀ ਹੈ। ਇਸ ਸ੍ਰੀ ਸਾਹਿਬ ਨੂੰ ਬਾਕੀ ਦੇ ਇਤਿਹਾਸਿਕ ਸ਼ਸਤਰਾਂ ਤੋਂ ਵੱਖਰਿਆਂ ਰੱਖਿਆ ਜਾਂਦਾ ਹੈ ਕਿਉਂਕਿ ਬਾਬਾ ਜੀ ਦੇ ਦੋ ਸ੍ਰੀ ਸਾਹਿਬ ਹਨ।

***ਹਵਾਲੇ:***


੧. *ਸਿੱਖ ਰਹਿਤ ਮਰਯਾਦਾ*

੨. *ਸ੍ਰੀ ਹਰਿਮੰਦਰ ਸਾਹਿਬ ਦਾ ਸੁਨਹਿਰੀ ਇਤਿਹਾਸ*- ਗਿਆਨੀ ਕਿਰਪਾਲ ਸਿੰਘ

੩. *ਸ੍ਰੀ ਅਕਾਲ ਤਖਤ ਸਾਹਿਬ: ਜਾਣ-ਪਛਾਣ* - ਮੋਹਨ ਸਿੰਘ ਉਰਲਾਣਾ

੪. *ਮਹਾਨ ਕੋਸ਼* - ਭਾਈ ਕਾਨ੍ਹ ਸਿੰਘ ਨਾਭਾ

# ਗ ਤੇ ਘ ਅੱਖਰ ਰਾਹੀਂ ਗੁਰ ਉਪਦੇਸ਼

*-ਡਾ. ਇੰਦਰਜੀਤ ਸਿੰਘ ਗੋਗੋਆਣੀ**

'ਗੱਗਾ' ਗੁਰਮੁਖੀ ਵਰਣਮਾਲਾ ਦਾ ਅੱਠਵਾਂ ਅੱਖਰ ਤੇ ਪੰਜਵਾਂ ਵਿਅੰਜਨ ਹੈ। ਇਹ ਕਵਰਗ ਦਾ ਤੀਜਾ ਅੱਖਰ ਹੈ। ਇਸ ਦਾ ਉਚਾਰਨ ਕੰਠ ਤੋਂ ਹੁੰਦਾ ਹੈ।

'ਰਾਗੁ ਆਸਾ ਮਹਲਾ ੧ ਪਟੀ' ਬਾਣੀ ਵਿਚ ਗੱਗਾ ਅੱਖਰ ਸੱਤਵੇਂ ਸਥਾਨ 'ਤੇ ਹੈ। ਇਸ ਅੱਖਰ ਰਾਹੀਂ ਗੁਰੂ ਨਾਨਕ ਪਾਤਸ਼ਾਹ ਜੀ ਨੇ ਇਉਂ ਉਪਦੇਸ਼ ਦਿੱਤਾ ਹੈ:

*ਗਗੈ ਗੋਇ ਗਾਇ ਜਿਨਿ ਛੋਡੀ ਗਲੀ ਗੋਬਿਦੁ ਗਰਬਿ ਭਇਆ॥*
*ਘੜਿ ਭਾਂਡੇ ਜਿਨਿ ਆਵੀ ਸਾਜੀ ਚਾੜਣ ਵਾਹੈ ਤਈ ਕੀਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ-ਗਗੈ (ਗ) ਰਾਹੀਂ ਸਮਝੋ ਕਿ ਜਿਸ ਪ੍ਰਭੂ (ਗੋਬਿਦੁ) ਨੇ ਜੀਵ ਰੂਪੀ ਭਾਂਡੇ (ਗੋਇ ਗਾਇ) ਘੜੇ ਹਨ ਤੇ ਉਸ ਕਰਤੇ ਨੂੰ ਹੰਕਾਰੀ (ਗਰਬਿ) ਮਨੁੱਖ ਕੇਵਲ ਗੱਲਾਂ (ਗਲੀ) ਨਾਲ ਸਿੱਧ ਕਰੇ ਤਾਂ ਇਹ ਵੀ ਸਮਝਣਾ ਹੈ ਕਿ ਜਿਸ ਕਰਤੇ ਨੇ ਸੰਸਾਰ (ਆਵੀ) ਸਾਜਿਆ ਹੈ, ਉਸ ਨੇ ਜਨਮ ਮਰਨ (ਚਾੜਣ ਵਾਹੈ) ਦਾ ਗੇੜ ਵੀ ਤਿਆਰ (ਤਈ ਕੀਆ) ਕੀਤਾ ਹੋਇਆ ਹੈ। ਭਾਵ ਇਹ ਸੰਸਾਰ ਆਵੀ ਸਮਾਨ ਹੈ, ਜਿੱਥੇ ਕੱਚੇ ਤੋਂ ਪੱਕੇ ਹੋ ਕੇ ਜੀਵਨ ਸਫਲ ਹੋਣਾ ਹੈ।

ਗੱਗਾ ਅੱਖਰ ਰਾਹੀਂ ਹੀ 'ਰਾਗੁ ਆਸਾ ਮਹਲਾ ੩ ਪਟੀ' ਬਾਣੀ ਵਿਚ ਸ੍ਰੀ ਗੁਰੂ ਅਮਰਦਾਸ ਜੀ ਉਪਦੇਸ਼ ਬਖਸ਼ਦੇ ਹਨ:

*ਗਗੈ ਗੋਬਿਦੁ ਚਿਤਿ ਕਰਿ ਮੂੜੇ ਗਲੀ ਕਿਨੈ ਨ ਪਾਇਆ॥*
*ਗੁਰ ਕੇ ਚਰਨ ਹਿਰਦੈ ਵਸਾਇ ਮੂੜੇ ਪਿਛਲੇ ਗੁਨਹ ਸਭ ਬਖਸਿ ਲਇਆ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੫)*

ਭਾਵ-ਹੇ ਮੂੜੇ! ਪਰਮਾਤਮਾ (ਗੋਬਿਦੁ) ਨੂੰ ਚਿੱਤ ਵਿਚ ਯਾਦ ਕਰ ਕਿਉਂਕਿ ਕੇਵਲ ਗੱਲਾਂ ਨਾਲ ਕਿਸੇ ਨੇ ਪ੍ਰਭੂ ਨਹੀਂ ਪਾਇਆ। ਹੇ ਮੂੜੇ, ਗੁਰੂ ਦੇ ਚਰਨਾਂ ਦਾ ਹਿਰਦੇ ਵਿਚ ਧਿਆਨ ਧਰ, ਤੇਰੇ ਪਿਛਲੇ ਸਾਰੇ ਗੁਨਾਹ ਬਖਸ਼ੇ ਜਾਣਗੇ।

ਇਸੇ ਤਰ੍ਹਾਂ ਸ੍ਰੀ ਗੁਰੂ ਅਰਜਨ ਦੇਵ ਜੀ 'ਗਉੜੀ ਬਾਵਨ ਅਖਰੀ ਮਹਲਾ ੫' ਸਿਰਲੇਖ ਵਾਲੀ ਬਾਣੀ ਵਿਚ ਗੱਗਾ ਅੱਖਰ ਰਾਹੀਂ ਇਉਂ ਫੁਰਮਾਉਂਦੇ ਹਨ:

*ਗਗਾ ਗੋਬਿਦ ਗੁਣ ਰਵਹੁ ਸਾਸਿ ਸਾਸਿ ਜਪਿ ਨੀਤ॥*
*ਕਹਾ ਬਿਸਾਸਾ ਦੇਹ ਕਾ ਬਿਲਮ ਨ ਕਰਿਹੋ ਮੀਤ॥*
*ਨਹ ਬਾਰਿਕ ਨਹ ਜੋਬਨੈ ਨਹ ਬਿਰਧੀ ਕਛੁ ਬੰਧੁ॥*
*ਓਹ ਬੇਰਾ ਨਹ ਬੂਝੀਐ ਜਉ ਆਇ ਪਰੈ ਜਮ ਫੰਧੁ॥*

*(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੪)*

ਭਾਵ-ਹੇ ਜਗਿਆਸੂ! ਗੱਗਾ ਅੱਖਰ ਰਾਹੀਂ ਸਮਝੋ ਕਿ ਸੁਆਸ ਸੁਆਸ ਪ੍ਰਭੂ (ਗੋਬਿਦੁ) ਨੂੰ ਨਿਤ (ਨੀਤ) ਚੇਤੇ ਕਰੋ (ਰਵਹੁ) ਭਾਵ ਨਾਮ ਜਪੋ। ਇਸ ਦੇਹ ਦਾ ਕੋਈ ਭਰੋਸਾ

*ਪ੍ਰਿੰਸੀਪਲ, ਖਾਲਸਾ ਕਾਲਜ ਸੀ: ਸੈ: ਸਕੂਲ, ਸ੍ਰੀ ਅੰਮ੍ਰਿਤਸਰ। ਮੋ : +੯੧੯੮੧੫੯-੮੫੫੫੯

(ਬਿਸਾਸਾ) ਨਹੀਂ ਹੈ। ਹੇ ਮਿੱਤਰ (ਮੀਤ)! ਨਾਮ ਜਪਣ ਤੋਂ ਕਦੀ ਢਿੱਲ (ਬਿਲਮ) ਨਹੀਂ ਕਰਨੀ ਹੈ। ਜੀਵਨ ਅਵਸਥਾ ਵਿਚ ਬਚਪਨ ਹੋਵੇ, ਜੁਆਨੀ (ਜੋਬਨੈ) ਜਾਂ ਬੁਢਾਪਾ (ਬਿਰਧੀ) ਹੋਵੇ, ਕੋਈ ਵੀ ਰੋਕ (ਬੰਧੁ) ਨਹੀਂ ਹੈ, ਕਿਉਂਕਿ ਉਸ ਵੇਲੇ (ਬੇਰਾ) ਦਾ ਪਤਾ ਹੀ ਨਹੀਂ ਲੱਗਦਾ ਜਦੋਂ ਜਮ ਦੀ ਫਾਹੀ (ਜਮ ਫੰਧੁ) ਗਲ਼ ਆ ਪੈਂਦੀ ਹੈ।

ਭਗਤ ਕਬੀਰ ਜੀ 'ਰਾਗ ਗਉੜੀ ਬਾਵਨ ਅਖਰੀ' ਬਾਣੀ ਵਿਚ ਗੱਗਾ ਅੱਖਰ ਰਾਹੀ ਇਉਂ ਉਪਦੇਸ਼ ਦ੍ਰਿੜਾਉਂਦੇ ਹਨ:

*ਗਗਾ ਗੁਰ ਕੇ ਬਚਨ ਪਛਾਨਾ॥*
*ਦੂਜੀ ਬਾਤ ਨ ਧਰਈ ਕਾਨਾ॥*
*ਰਹੈ ਬਿਹੰਗਮ ਕਤਹਿ ਨ ਜਾਈ॥*
*ਅਗਹ ਗਹੈ ਗਹਿ ਗਗਨ ਰਹਾਈ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੦)*

ਭਾਵ-ਜਿਸ ਨੇ ਸਤਿਗੁਰਾਂ ਦੀ ਬਾਣੀ ਰਾਹੀਂ ਪ੍ਰਭੂ ਨਾਲ ਸਾਂਝ ਪਾ ਲਈ, ਉਹ ਮਨੁੱਖ ਫਿਰ ਗੁਰੂ ਦੇ ਉਪਦੇਸ਼ ਤੋਂ ਇਲਾਵਾ ਕਿਸੇ ਦੂਜੀ ਗੱਲ ਵੱਲ (ਨ ਧਰਈ ਕਾਨਾ) ਕੰਨ ਨਹੀਂ ਧਰਦਾ। ਉਹ ਮਨੁੱਖ ਬਿਰਤੀ ਨਿਰਲੇਪ (ਬਿਹੰਗਮ-ਭਾਈ ਵੀਰ ਸਿੰਘ ਜੀ ਅਨੁਸਾਰ ਜੋ ਅਕਾਸ਼ ਵਿਚ ਗਮਨ ਰੱਖਦਾ, ਇਸ ਲਈ ਇਸ ਨੂੰ ਪੰਛੀ ਕਿਹਾ ਗਿਆ ਤੇ ਭਾਵ ਅਰਥ ਵਿਰਕਤ ਸਾਧੂ ਹੋ ਗਿਆ।) ਰੱਖਦਾ ਹੈ ਤੇ ਕਿਧਰੇ ਹੋਰ ਨਹੀਂ ਭਟਕਦਾ ਹੈ। ਉਹ ਅਗਮ ਪ੍ਰਭੂ ਨੂੰ ਸਿਮਰਨ ਰਾਹੀਂ ਪਕੜ ਲੈਂਦਾ ਹੈ ਤੇ ਉਸ ਦਾ ਮਨ ਪੰਛੀ ਦਸਮ ਦੁਆਰ ਜਾਂ ਬ੍ਰਹਮ ਵਿਚ ਲੀਨ ਰਹਿੰਦਾ ਹੈ।

ਗੱਗਾ-ਅੱਖਰ ਰਾਹੀਂ ਉਪਦੇਸ਼ ਦਾ ਤੱਤਸਾਰ ਕਿ ਪ੍ਰਭੂ ਕੇਵਲ ਮੌਖਿਕ ਵਿਖਿਆਨ ਦਾ ਵਿਸ਼ਾ ਨਹੀਂ ਸਗੋਂ ਸਿਮਰਨ ਅਭਿਆਸ ਤੇ ਹਲੀਮੀ ਦਾ ਗੁਣ ਜ਼ਰੂਰੀ ਹੈ। ਜਿਸ ਨੇ ਗੁਰੂ ਉਪਰ ਭਰੋਸਾ ਰੱਖਿਆ, ਉਹ ਥਾਂ ਥਾਂ ਨਹੀਂ ਭਟਕਦਾ ਅਤੇ ਪ੍ਰਭੂ ਸਿਮਰਨ ਕਰਦਿਆਂ ਵਿਸਮਾਦੀ ਅਵਸਥਾ ਵਿਚ ਰਹਿੰਦਾ ਹੈ।

### ਘ ਅੱਖਰ ਰਾਹੀਂ ਗੁਰ ਉਪਦੇਸ਼

ਘੱਘਾ-ਗੁਰਮੁਖੀ ਵਰਣਮਾਲਾ ਦਾ ਨੌਂਵਾਂ ਅੱਖਰ ਤੇ ਛੇਵਾਂ ਵਿਅੰਜਨ ਹੈ। ਇਹ ਕਵਰਗ ਦਾ ਚੌਥਾ ਅੱਖਰ ਹੈ ਤੇ ਇਸ ਦਾ ਉਚਾਰਣ ਕੰਠ ਤੋਂ ਹੁੰਦਾ ਹੈ। ਵਰਤਮਾਨ ਸਮੇਂ ਵਿਚ ਅਸੀਂ ਘ ਲਈ ਉਚਾਰਨ ਸੇਧ ਦਿੰਦਿਆਂ 'ਘੱਗਾ' ਸ਼ਬਦ ਲਿਖਦੇ ਹਾਂ ਪਰ ਗੁਰਬਾਣੀ ਵਿਚ ਸ਼ਬਦ ਘਘੈ ਤੇ ਘਘਾ ਹੈ। 'ਸ੍ਰੀ ਗੁਰੂ ਗ੍ਰੰਥ ਕੋਸ਼' ਅਨੁਸਾਰ 'ਫ਼ਾਰਸੀ ਅਰਬੀ ਵਿਚ ਇਹ ਆਵਾਜ਼ ਹੈ ਨਹੀਂ ਤੇ ਉਰਦੂ ਵਾਲੇ ਆਪਣੇ ਗਾਫ਼ ਨਾਲ ਹੇ ਲਾ ਕੇ ਇਸ ਦਾ ਕੰਮ ਲੈਂਦੇ ਹਨ।'

ਸ੍ਰੀ ਗੁਰੂ ਨਾਨਕ ਪਾਤਸ਼ਾਹ ਜੀ ਨੇ 'ਪਟੀ' ਬਾਣੀ ਵਿਚ ਘ-ਅੱਖਰ ਰਾਹੀਂ ਇਉਂ ਉਪਦੇਸ਼ ਬਖਸ਼ਿਆ ਹੈ:

*ਘਘੈ ਘਾਲ ਸੇਵਕੁ ਜੇ ਘਾਲੈ ਸਬਦਿ ਗੁਰੂ ਕੈ ਲਾਗਿ ਰਹੈ॥*
*ਬੁਰਾ ਭਲਾ ਜੋ ਸਮ ਕਰਿ ਜਾਣੈ ਇਨ ਬਿਧਿ ਸਾਹਿਬੁ ਰਮਤੁ ਰਹੈ॥*
*(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੨)*

ਭਾਵ-ਘਘੈ ਅੱਖਰ ਰਾਹੀਂ ਸਮਝਣਾ ਹੈ ਕਿ ਜੇ ਮਨੁੱਖ ਸੇਵਕ ਬਣ ਕੇ ਚੰਗੀ ਘਾਲਣਾ ਘਾਲੇ ਤੇ ਆਪਣੀ ਸੁਰਤ ਨੂੰ ਗੁਰੂ ਦੇ ਸ਼ਬਦ ਵਿਚ ਭਰੋਸੇ ਨਾਲ ਜੋੜੀ ਰੱਖੇ ਅਤੇ ਜੀਵਨ ਵਿਚ ਬੁਰਾ ਭਲਾ ਜਾਂ ਦੁੱਖ ਸੁੱਖ ਇਕੋ ਜਿਹਾ ਜਾਣੇ ਤਾਂ ਇਸ ਵਿਧੀ ਨਾਲ ਪ੍ਰਭੂ ਨੂੰ ਸਿਮਰ ਤੇ ਮਾਣ

(ਰਮਤੁ) ਸਕਦਾ ਹੈ।

ਸ੍ਰੀ ਗੁਰੂ ਅਮਰਦਾਸ ਜੀ 'ਪਟੀ' ਬਾਣੀ ਵਿਚ ਇਉਂ ਫੁਰਮਾਉਂਦੇ ਹਨ:

*ਘਘੈ ਘਰਿ ਘਰਿ ਫਿਰਹਿ ਤੂੰ ਮੂੜੇ*
*ਦਦੈ ਦਾਨੁ ਨ ਤੁਧੁ ਲਇਆ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੪੩੫)*

ਭਾਵ-ਹੇ ਮੂੜੇ! ਤੂੰ ਘਰ ਘਰ ਮੰਗਦਾ ਫਿਰਦਾ ਹੈਂ ਪਰ ਦਦਾ-ਦਾਨ ਜੋ ਪ੍ਰਭੂ ਦਾ ਨਾਮ ਹੈ, ਉਹ ਤੂੰ ਨਹੀਂ ਲਿਆ ਹੈ ਭਾਵ ਕਦੇ ਸਿਮਰਿਆ ਨਹੀਂ ਹੈ।

ਇਸੇ ਪ੍ਰਕਾਰ 'ਗਉੜੀ ਬਾਵਨ ਅਖਰੀ ਮਹਲਾ ੫' ਬਾਣੀ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਘ-ਅੱਖਰ ਰਾਹੀਂ ਉਪਦੇਸ਼ ਦਿੰਦੇ ਹਨ:

*ਘਘਾ ਘਾਲਹੁ ਮਨਹਿ ਏਹ ਬਿਨੁ ਹਰਿ ਦੂਸਰ ਨਾਹਿ॥*
*ਨਹ ਹੋਆ ਨਹ ਹੋਵਨਾ ਜਤ ਕਤ ਓਹੀ ਸਮਾਹਿ॥*
*ਘੂਲਹਿ ਤਉ ਮਨ ਜਉ ਆਵਹਿ ਸਰਨਾ॥*
*ਨਾਮ ਤਤੁ ਕਲਿ ਮਹਿ ਪੁਨਹਚਰਨਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੨੫੪)*

ਭਾਵ-ਹੇ ਜਨ! ਆਪਣੇ ਮਨ ਵਿਚ ਦ੍ਰਿੜ (ਘਾਲਹੁ) ਕਰ ਲਉ ਕਿ ਪ੍ਰਭੂ ਤੋਂ ਬਗੈਰ ਕੋਈ ਹੋਰ ਸਦੀਵ ਨਹੀਂ ਹੈ ਅਤੇ ਨਾ ਕੋਈ ਹੋਇਆ ਹੈ ਤੇ ਨਾ ਹੋਵੇਗਾ, ਹਰ ਥਾਂ (ਜਤ ਕਤ) ਪ੍ਰਭੂ ਹੀ ਮੌਜੂਦ ਹੈ। ਇਸ ਲਈ ਹੇ ਮਨ! ਜੇ ਤੂੰ ਪ੍ਰਭੂ ਦੀ ਸ਼ਰਨ ਪਵੇਂ ਤਾਂ ਹੀ ਮਿਲੇਂਗਾ ਤੇ ਇਸ ਮਨੁੱਖਾ ਜਨਮ ਵਿਚ ਇਕ ਪ੍ਰਭੂ ਨਾਮ ਹੀ ਹੈ ਜੋ ਕਲਿਯੁਗ ਵਿਚ (ਕਲਿ ਮਹਿ) ਪਾਪਾਂ ਦੀ ਨਵਿਰਤੀ ਕਰਕੇ ਮੁਕਤ ਕਰ ਸਕਦਾ ਹੈ।

ਘ-ਅੱਖਰ ਰਾਹੀਂ ਭਗਤ ਕਬੀਰ ਜੀ 'ਰਾਗ ਗਉੜੀ ਬਾਵਨ ਅਖਰੀ' ਬਾਣੀ ਵਿਚ ਇਉਂ ਫੁਰਮਾਉਂਦੇ ਹਨ:

*ਘਘਾ ਘਟਿ ਘਟਿ ਨਿਮਸੈ ਸੋਈ॥*
*ਘਟ ਫੂਟੇ ਘਟਿ ਕਬਹਿ ਨ ਹੋਈ॥*
*ਤਾ ਘਟ ਮਹਿ ਘਾਟ ਜਉ ਪਾਵਾ॥*
*ਸੋ ਘਟੁ ਛਾਡਿ ਅਵਘਟ ਕਤ ਧਾਵਾ॥* *(ਸ੍ਰੀ ਗੁਰੂ ਗ੍ਰੰਥ ਸਾਹਿਬ, ੩੪੦)*

ਭਾਵ-ਹੇ ਜਨ! ਹਰੇਕ ਹੀ ਸਰੀਰ (ਘਟਿ ਘਟਿ) ਵਿਚ ਉਹ ਪ੍ਰਭੂ ਨਿਵਾਸ (ਨਿਮਸੈ) ਰੱਖਦਾ ਹੈ ਅਤੇ ਜੇਕਰ ਸਰੀਰ ਰੂਪੀ ਘੜਾ ਭੱਜ ਜਾਵੇ (ਘਟ ਫੂਟੇ) ਤਾਂ ਪ੍ਰਭੂ ਦੀ ਹੋਂਦ ਵਿਚ ਕੋਈ ਘਾਟਾ (ਘਟਿ) ਨਹੀਂ ਪੈਂਦਾ ਹੈ। ਜਦ ਕੋਈ ਜੀਵ ਇਸ ਸਰੀਰ ਦੇ (ਘਟ ਮਹਿ) ਅੰਦਰ ਹੀ ਇਸ ਸੰਸਾਰ ਸਾਗਰ ਤੋਂ ਪਾਰ ਲੰਘਣ ਲਈ ਪੱਤਣ (ਘਾਟ) ਲੱਭ ਲੈਂਦਾ ਹੈ ਤਾਂ ਫਿਰ ਉਸ ਪ੍ਰਭੂ ਬਖਸ਼ਿਸ਼ ਦਾ ਪੱਤਣ ਛੱਡ ਕੇ (ਘਟੁ ਛਾਡਿ), ਭਾਵ ਸੌਖਾ ਰਸਤਾ ਛੱਡ ਕੇ ਔਖੇ ਰਸਤੇ (ਅਵਘਟ) ਵਿਚ ਨਹੀਂ ਭਟਕਦਾ ਹੈ।

ਘੱਘਾ ਅੱਖਰ ਰਾਹੀਂ ਸਮੁੱਚੇ ਉਪਦੇਸ਼ ਦਾ ਤੱਤਸਾਰ ਕਿ ਗੁਰ ਸ਼ਬਦ ਉੱਪਰ ਦ੍ਰਿੜ੍ਹ ਭਰੋਸਾ ਰੱਖਣਾ ਤੇ ਥਾਂ ਥਾਂ ਨਹੀਂ ਭਟਕਣਾ ਹੈ। ਹਰ ਹਿਰਦੇ ਵਿਚ ਪ੍ਰਭੂ ਦਾ ਨਿਵਾਸ ਹੈ ਅਤੇ ਇਸ ਮਨੁੱਖਾ ਜਨਮ ਵਿਚ ਪ੍ਰਭੂ ਸਿਮਰਨ ਹੀ ਸੰਸਾਰ ਸਾਗਰ ਤੋਂ ਤਾਰਨਹਾਰ ਹੈ।

■




# ਗੁਰਮੁਖੀ ਅੱਖਰਾਂ ਦਾ ਸੰਦੇਸ਼

-ਡਾ. ਸਰਬਜੀਤ ਕੌਰ ਸੰਧਾਵਾਲੀਆ*

*ਗੁਰੂ ਜਾਈ ਤੇ ਗੁਰਾਂ ਤੋਂ ਵਰੋਸਾਈ, ਆਈ ਗੁਰਮੁਖੀ ਗੁਰੂ ਦੇ ਮੁੱਖ ਵਿੱਚੋਂ,*
*ਪਟੀ ਲਿਖੀ ਸੀ ਗੁਰਮੁਖੀ ਅੱਖਰਾਂ ਵਿਚ, ਪਰਗਟ ਹੋਈ ਇਹ ਗੁਰੂ ਦੀ ਕੁੱਖ ਵਿੱਚੋਂ।*
*ਅੱਖਰ ਸੱਚੀ ਸਰਕਾਰ ਦੀ ਸਿਫ਼ਤ ਕਰਦੇ, ਇਨ੍ਹਾਂ ਅੱਖਰਾਂ ਵਿਚ ਡੂੰਘੇ ਭੇਤ ਲੁਕੇ,*
*ਆਓ ਇਨ੍ਹਾਂ ਤੋਂ ਸੱਚ ਦੀ ਸੇਧ ਲਈਏ, ਇਨ੍ਹਾਂ ਵਿਚ ਰੂਹਾਨੀ ਸੰਕੇਤ ਛੁਪੇ।*
*ਪੂਜਣਯੋਗ ਅੱਖਰ ਲਿਪੀ ਗੁਰਮੁਖੀ ਦੇ, ਦਿਲੋਂ ਜਾਨ ਨਾਲ ਇਨ੍ਹਾਂ ਨੂੰ ਪਿਆਰ ਕਰੀਏ,*
*ਜਿਨ੍ਹਾਂ ਅੱਖਰਾਂ ਨੂੰ ਗੁਰੂਆਂ ਮਾਣ ਦਿੱਤਾ, ਆਓ ਉਨ੍ਹਾਂ ਦਾ ਆਪਾਂ ਸਤਿਕਾਰ ਕਰੀਏ।*

***ੳ*** *- ਓਅੰਕਾਰ ਦੀ ਉਸਤਤੀ ਸਦਾ ਕਰੀਏ, ਜਿਹੜਾ ਸਾਰਿਆਂ ਦਿਲਾਂ ਵਿਚ ਵੱਸਦਾ ਏ,*
*ਕਿਧਰੇ ਪੰਖੀਆਂ ਅੰਦਰ ਪਰਵਾਜ਼ ਭਰਦਾ, ਕਿਧਰੇ ਫੁੱਲ ਕਲੀਆਂ ਅੰਦਰ ਹੱਸਦਾ ਏ।*

***ਅ***- *ਅਪਰੰਪਾਰ ਦੀ ਸਦਾ ਹੀ ਸਿਫ਼ਤ ਕਰੀਏ, ਜਿਹੜਾ ਸਾਰਿਆਂ ਨੂੰ ਏਨਾ ਪਿਆਰਦਾ ਏ,*
*ਜਿਹੜਾ ਜਿਉਣ ਦੀ ਜਾਚ ਸਿਖਾਲਦਾ ਏ, ਜਿਹੜਾ ਡੁੱਬਿਆਂ ਹੋਇਆਂ ਨੂੰ ਤਾਰਦਾ ਏ।*

***ੲ***- *ਇਸ਼ਟ ਈਸ਼ਵਰ ਨੂੰ ਚੇਤੇ ਸਦਾ ਰੱਖੀਏ, ਜੋ ਹੈ ਪ੍ਰੇਮ ਸਰੂਪ ਕਮਾਲ ਸਾਹਿਬ,*
*ਸਾਨੂੰ ਸਾਜ, ਸ਼ਿੰਗਾਰ ਸੰਭਾਲਦਾ ਏ, ਸਾਂਝਾ ਬਾਪ ਉਹ ਸਦਾ ਦਇਆਲ ਸਾਹਿਬ।*

***ਸ***- *ਸਿਰਜਣਹਾਰ ਨੂੰ ਸਦਾ ਸਲਾਮ ਕਰੀਏ, ਜੀਹਦਾ ਭੇਤ ਨਾ ਕੋਈ ਵੀ ਜਾਣਦਾ ਏ,*
*ਜਿਹੜਾ ਸਿਰਜ ਕੇ ਆਪਣੀ ਸਲਤਨਤ ਨੂੰ, ਅੰਦਰ ਬੈਠ ਕੇ ਆਪ ਹੀ ਮਾਣਦਾ ਏ।*

***ਹ***- *ਹਰਦਮ ਹਰੀ ਪ੍ਰਮੇਸ਼ਰ ਨੂੰ ਯਾਦ ਕਰੀਏ, ਜੋ ਹੈ ਪਾਤਸ਼ਾਹ ਮਾਣ ਨਿਮਾਣਿਆਂ ਦਾ,*
*ਲੱਜਪਾਲ ਬਖਸ਼ਿੰਦ ਕਿਰਪਾਲ ਸਾਹਿਬ, ਬਣਦਾ ਆਸਰਾ ਦੀਨਾਂ ਨਿਤਾਣਿਆਂ ਦਾ।*

***ਕ***- *ਕਰਤਾਪੁਰਖ ਕਰਤਾਰ ਦੇ ਗੁਣ ਗਾਈਏ, ਹਰ ਇਕ ਜ਼ੱਰੇ ਦੀ ਅੱਖ ਵਿਚ ਜ਼ਾਹਰ ਹੈ ਜੋ,*
*ਉਹਦੇ ਕਰਮ ਦਾ ਅੰਤ ਨਾ ਪਾ ਸਕੀਏ, ਸਾਡੀ ਸੋਚ ਦੇ ਘੇਰੇ ਤੋਂ ਬਾਹਰ ਹੈ ਜੋ।*

---

**ਦਰਬਾਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਬੁਲੰਦਪੁਰੀ ਸਾਹਿਬ, ਨੇੜੇ ਮਹਿਤਪੁਰ, ਤਹਿਸੀਲ ਨਕੋਦਰ, ਜ਼ਿਲ੍ਹਾ ਜਲੰਧਰ ਪਿੰਨ ੧੪੪੦੪੧,ਮੋ: +੯੧ ੯੯੧੪੭-੧੬੩੬੭*

*ਖ- ਖਿਮਾਸ਼ੀਲ ਸਭਾਉ ਪਰਮਾਤਮਾ ਦਾ ਸਾਡੇ ਔਗੁਣਾਂ ਨੂੰ ਸਦਾ ਮਾਫ਼ ਕਰਦਾ,*
*ਸਾਡੇ ਅੰਦਰੋਂ ਵਿਤਕਰੇ ਦੂਰ ਕਰ ਕੇ, ਸਾਡੇ ਦਿਲਾਂ ਨੂੰ ਪਾਕ ਸ਼ਫ਼ਾਫ਼ ਕਰਦਾ।*

*ਗ- ਗੈਬੁਲ ਗੈਬ ਹੈ ਜ਼ਾਹਿਰ ਜ਼ਹੂਰ ਵੀ ਹੈ, ਮਹਾਂ ਗਿਆਨ ਤੇ ਮਹਾਂਸੰਗੀਤ ਵੀ ਹੈ,*
*ਮਹਾਂਰਾਗ ਤੇ ਮਹਾਂਅਨੁਰਾਗ ਵੀ ਹੈ, ਮਹਾਂਚਾਨਣਾ ਤੇ ਮਹਾਂਪ੍ਰੀਤ ਵੀ ਹੈ।*

*ਘ- ਘੜਨਹਾਰ ਸਾਡਾ, ਪਾਲਣਹਾਰ ਸਾਡਾ ਉਹਦੀਆਂ ਮਿਹਰਾਂ ਤੇ ਬਰਕਤਾਂ ਭਾਰੀਆਂ ਨੇ,*
*ਜਿਹੋ ਜਿਹਾ ਉਹ ਸਾਨੂੰ ਪਿਆਰ ਕਰਦਾ, ਕਿੱਥੋਂ ਲੱਭਣੀਆਂ ਇਹ ਦਿਲਦਾਰੀਆਂ ਨੇ।*

*ਙ- ਙਿਆਨਵਾਨ ਸਮਰੱਥ ਅਗਾਧ ਹਸਤੀ, ਉਹਦੀ ਪਾ ਸਕਦਾ ਕੋਈ ਥਾਹ ਹੀ ਨਹੀਂ,*
*ਜੁਗਾਂ ਜੁਗਾਂ ਤੋਂ ਦਾਤਾਂ ਵਰਤਾਈ ਜਾਂਦਾ, ਉਹਦੇ ਜਿਹਾ ਕੋਈ ਸ਼ਹਿਨਸ਼ਾਹ ਹੀ ਨਹੀਂ।*

*ਚ- ਚਿੱਤਰਕਾਰ ਚਿਤੇਰਾ ਉਹ ਬਹੁਤ ਸੁੰਦਰ, ਸਾਡੇ ਸਾਰਿਆਂ ਦਾ ਪੱਕਾ ਮੀਤ ਵੀ ਹੈ,*
*ਬਣਿਆ ਤਾਲ ਉਹ ਸਾਡੀਆਂ ਧੜਕਣਾਂ ਦਾ, ਅਨਹਦ ਨਾਦ ਵੀ ਹੈ, ਮਹਾਂਗੀਤ ਵੀ ਹੈ।*

*ਛ- ਛਾਇਆਦਾਰ ਸੁਹਾਵਣਾ ਬਿਰਖ ਬਣ ਕੇ, ਸਾਡੇ ਸਾਰਿਆਂ ਦੇ ਸਿਰ 'ਤੇ ਛਾਂ ਕਰਦਾ,*
*ਆਪਣੀ ਪ੍ਰੀਤ ਦੀ ਮਹਿਕ ਤੇ ਟਹਿਕ ਦੇ ਕੇ ਆਪਣੇ ਪਿਆਰਿਆਂ ਵਿਚ ਸਾਡੀ ਥਾਂ ਕਰਦਾ।*

*ਜ- ਜਨਮ ਦੇਣ ਵਾਲਾ, ਸਿੱਖਿਆ ਦੇਣ ਵਾਲਾ, ਸਾਡੇ ਦਿਲਾਂ ਵਿਚ ਆਪ ਹੀ ਧੜਕਦਾ ਏ,*
*ਜਦੋਂ ਉਸ ਸੁਖਦਾਤੇ ਨੂੰ ਯਾਦ ਕਰੀਏ, ਨੇੜੇ ਦੁਖ ਜਾਂ ਭੈਅ ਨਾ ਫੜਕਦਾ ਏ।*

*ਝ- ਝਾਲ ਝੱਲੀ ਨਾ ਜਾਵੇ ਮਹਾਂਨੂਰ ਵਾਲੀ, ਸਾਰੇ ਨੇਤਰਾਂ ਵਿਚ ਉਹੀ ਡਲ੍ਹਕਦਾ ਏ,*
*ਉਹੀ ਫੈਲਿਆ ਮਹਾਂ ਅਨੁਰਾਗ ਬਣ ਕੇ ਸਾਰੇ ਦਿਲਾਂ ਅੰਦਰ ਓਹੀ ਝਲਕਦਾ ਏ।*

*ਞ- ਞਾਣਨਹਾਰ ਉਹ ਦਿਲਾਂ ਦੀਆਂ ਜਾਣਦਾ ਏ, ਭਲੇ ਬੁਰੇ ਦੀ ਪੀੜ ਪਛਾਣਦਾ ਏ,*
*ਹਰ ਵੇਲੇ ਉਹ ਸਾਡਾ ਖਿਆਲ ਰੱਖੇ, ਆਪਣੇ ਪਿਆਰ ਦਾ ਚਾਦਰਾ ਤਾਣਦਾ ਏ।*

*ਟ- ਟੁੱਟੀ ਗੰਢ ਲੈਂਦਾ, ਕੰਠ ਲਾ ਲੈਂਦਾ, ਉਹਦੇ ਕਰਮ ਦਾ ਆਦਿ ਨਾ ਅੰਤ ਕੋਈ,*
*ਜੋ ਵੀ ਮੰਗਦੇ ਹਾਂ, ਓਹੀ ਦੇਈ ਜਾਂਦਾ, ਉਹਦੇ ਜਿਹਾ ਨਾ ਦਾਤਾ ਬੇਅੰਤ ਕੋਈ।*

*ਠ- ਠਾਰਨਹਾਰ ਮਿੱਠਬੋਲੜਾ ਸ਼ਾਂਤਸਾਗਰ, ਕੌੜਾ ਬੋਲ ਉਹ ਕਦੇ ਵੀ ਬੋਲਦਾ ਨਹੀਂ,*

*ਉਹਦੀ ਮਿਹਰ 'ਤੇ ਜਿਹੜਾ ਵਿਸ਼ਵਾਸ ਰੱਖੇ, ਚਿੱਤ ਓਸਦਾ ਕਦੇ ਵੀ ਡੋਲਦਾ ਨਹੀਂ।*

***ਡ***– *ਡੇਰਾ ਢਾਹੁੰਦਾ ਉਦਾਸੀਆਂ ਪੱਤਝੜਾਂ ਦਾ, ਸਾਰੇ ਦੁੱਖਾਂ ਤੋਂ ਸਾਨੂੰ ਬਚਾਂਵਾਦਾ ਏ,*
*ਸਾਰੀ ਦੁਨੀਆ ਵੀ ਸਾਨੂੰ ਜੇ ਤਿਆਗ ਦੇਵੇ, ਉਹ ਨਾ ਛੱਡ ਕੇ ਕਦੇ ਵੀ ਜਾਂਵਦਾ ਏ।*

***ਢ***– *ਢੋਲਾ ਛੈਲ ਛਬੀਲਾ ਉਹ ਕੰਤ ਸਾਡਾ, ਇੱਕੋ ਇਕ ਪੁਰਖੋਤਮ ਸੁਹਾਗ ਸਾਡਾ,*
*ਅਸੀਂ ਸਾਰੀਆਂ ਉਹਦੀਆਂ ਦਾਸੀਆਂ ਹਾਂ, ਇੱਕੋ ਇਕ ਹੈ ਰਾਗ ਅਨੁਰਾਗ ਸਾਡਾ।*

***ਣ***– *ਣਾਮੀ ਨਾਮ ਦੇ ਨਾਲ ਇਕਸੁਰ ਹੋਇਆ, ਉਹਦਾ ਨਾਮ ਭਵ ਸਾਗਰੋਂ ਪਾਰ ਕਰਦਾ,*
*ਬਣ ਕੇ ਮਹਾਂਆਸ਼ਕ ਸਾਨੂੰ ਇਸ਼ਕ ਕਰਦਾ, ਸਾਥੋਂ ਆਪਣਾ ਆਪ ਨਿਸਾਰ ਕਰਦਾ।*

***ਤ***– *ਤਾਰਨਹਾਰ ਨਿਰਭੈ ਨਿਰਵੈਰ ਹਸਤੀ, ਸਾਡੇ ਸਾਰਿਆਂ ਦਾ ਸਾਂਝਾ ਬਾਪ ਹੈ ਉਹ,*
*ਉਹਦੇ ਬਿਨਾ ਤਾਂ ਹੋਰ ਕੋਈ ਹੈ ਹੀ ਨਹੀਂ, ਸਾਰਾ ਕੁਝ ਬਣਿਆ ਆਪੇ ਆਪ ਹੈ ਉਹ।*

***ਥ***– *ਥੰਮਣਹਾਰ ਉਹ ਥੰਮ ਹੈ ਨਿਰਬਲਾਂ ਦਾ, ਉਹ ਹੈ ਯਾਰ ਅਨਾਥਾਂ ਨਿਪੱਤਿਆਂ ਦਾ,*
*ਉਹ ਕਰੀਮ ਹੈ ਬਹੁਤ ਹੀ ਤਰਸ ਵਾਲਾ, ਦਰਦ ਜਾਣਦਾ ਜਿਹੜਾ ਨਿਗੱਤਿਆਂ ਦਾ।*

***ਦ***– *ਦੇਵਣਹਾਰ ਭੰਡਾਰ ਨਿਆਮਤਾਂ ਦਾ, ਦਇਆਵੰਤ ਖ਼ਜ਼ਾਨੇ ਲੁਟਾਈ ਜਾਂਦਾ,*
*ਭਰ ਭਰ ਕੇ ਮੁੱਠੀਆਂ ਨਦਰਿ ਦੀਆਂ, ਦਿਨੇ ਰਾਤ ਉਹ ਸਾਨੂੰ ਵਰਤਾਈ ਜਾਂਦਾ।*

***ਧ***– *ਧਿਆਵਣਯੋਗ ਬੱਸ ਇਕ ਪਰਮਾਤਮਾ ਹੈ, ਸਾਹਾਂ ਨਾਲ ਜੇ ਉਹਨੂੰ ਧਿਆ ਲਈਏ,*
*ਉਹਦੇ ਚਰਨਾਂ ਦੀ ਮੌਜ ਨੂੰ ਮਾਣੀਏ ਫਿਰ, ਡੁਬਕੀ ਸਹਿਜ ਅਨੰਦ ਵਿਚ ਲਾ ਲਈਏ।*

***ਨ***– *ਨਿਰੰਕਾਰ ਨਾਰਾਇਣ ਨੂੰ ਸਿਮਰੀਏ ਜੇ, ਅੰਦਰ ਪਿਆਰ ਵਾਲੇ ਚਸ਼ਮੇ ਫੁੱਟਦੇ ਨੇ,*
*ਉਹਦੀ ਗੋਦ ਦੇ ਨਿਘ ਨੂੰ ਮਾਣਦੇ ਹਾਂ, ਸਾਰੇ ਦੁੱਖ ਵਿਜੋਗ ਦੇ ਟੁੱਟਦੇ ਨੇ।*

***ਪ***– *ਪਰਵਦਿਗਾਰ ਅਪਾਰ ਗੁਣਤਾਸ ਕਾਦਰ, ਕਿਸੇ ਗੱਲੋਂ ਨਾ ਹੋਰ ਪਤੀਜਦਾ ਏ,*
*ਸੁੱਚੀ ਪ੍ਰੀਤ, ਮਾਸੂਮੀਅਤ ਬੰਦਗੀ 'ਤੇ, ਸੱਚਾ ਪਾਤਸ਼ਾਹ ਬਹੁਤ ਹੀ ਰੀਝਦਾ ਏ।*

***ਫ***– *ਫਾਹੀਆਂ ਕੱਟ ਕੇ ਸਾਨੂੰ ਆਜ਼ਾਦ ਕਰਦਾ, ਐਸਾ ਮਿਹਰਦਾਤਾ ਬੰਦੀਛੋੜ ਸਾਹਿਬ,*
*ਵਹਿਮਾਂ ਭਰਮਾਂ ਵਿਕਾਰਾਂ ਨੂੰ ਮੇਟ ਦਿੰਦਾ, ਸਾਡੇ ਸ਼ੰਕਿਆਂ ਨੂੰ ਦੇਂਦਾ ਰੋੜ੍ਹ ਸਾਹਿਬ।*

***ਬ–*** *ਬਖ਼ਸ਼ਣਹਾਰ ਉਹ ਭੁੱਲਾਂ ਨੂੰ ਬਖ਼ਸ਼ ਦਿੰਦਾ, ਸਾਡੇ ਦੋਸ਼ ਉਹ ਕਦੇ ਚਿਤਾਰਦਾ ਨਾ,*
*ਭਾਵੇਂ ਅਸੀਂ ਬਖ਼ਸ਼ਿੰਦ ਨੂੰ ਭੁੱਲ ਜਾਈਏ, ਪਰ ਉਹ ਕਦੇ ਵੀ ਸਾਨੂੰ ਵਿਸਾਰਦਾ ਨਾ।*

***ਭ–*** *ਭੰਨਣਹਾਰ ਜਿਹੜਾ ਘੜਨਹਾਰ ਜਿਹੜਾ, ਉਹਦੀ ਬੰਦਗੀ ਹੀ ਸਾਡੀ ਜ਼ਿੰਦਗੀ ਏ,*
*ਪੱਲਾ ਫੜ ਲਈਏ ਜੇਕਰ ਘੁੱਟ ਉਹਦਾ, ਫੇਰ ਕਿਸੇ ਦੀ ਕੀ ਮੁਹਛੰਦਗੀ ਏ।*

***ਮ–*** *ਮਿਹਰਵਾਨ ਮਹਾਨ ਸੁਮੀਤ ਸਾਡਾ, ਸਾਡੇ ਨ੍ਹੇਰਿਆਂ ਨੂੰ ਵੀ ਰੁਸ਼ਨਾ ਦੇਵੇ,*
*ਕਰੁਣਾਮਈ ਜਦ ਮਿਹਰ ਦਾ ਮੀਂਹ ਪਾਵੇ, ਤਪਦੇ ਹਿਰਦਿਆਂ ਨੂੰ ਠੰਢ ਪਾ ਦੇਵੇ।*

***ਯ–*** *ਯਮ ਨਾਮ ਸੁਣ ਕੇ ਉਹਦਾ ਨੱਸ ਜਾਂਦੇ, ਸਾਡੀ ਜਿੰਦ ਦਾ ਸੱਚ ਰਖਵਾਰ ਹੈ ਉਹ,*
*ਔਖੀ ਘੜੀ ਨਾ ਕਦੇ ਵੀ ਆਉਣ ਦੇਵੇ, ਸਦਾ ਆਜਿਜ਼ ਦਾ ਮਦਦਗਾਰ ਹੈ ਉਹ।*

***ਰ–*** *ਰਾਵਣਹਾਰ ਰੰਗ ਰੱਤੜਾ ਰਾਮ ਸਾਡਾ, ਜੀਹਦੇ ਗੁਣਾਂ ਦਾ ਨਾ ਪਾਰਾਵਾਰ ਕੋਈ,*
*ਹੋ ਕੇ ਅਰਸ਼ ਉਹ ਫ਼ਰਸ਼ ਨੂੰ ਗਲ ਲਾਉਂਦਾ, ਉਹਤੋਂ ਜਿੰਦ ਬਲਿਹਾਰ ਬਲਿਹਾਰ ਹੋਈ।*

***ਲ–*** *ਲਾਲ ਲਾਲਾਂ ਦਾ ਤੇ ਹੀਰਾ ਹੀਰਿਆਂ ਦਾ, ਬੇਸ਼ਕੀਮਤੀ ਮੂਰਤ ਅਕਾਲ ਦੀ ਏ,*
*ਉਹਦੀ ਆਰਤੀ ਗਗਨ ਦਾ ਥਾਲ ਕਰਦਾ, ਜੈ ਜੈਕਾਰ ਕਰੀਮੁਲ ਕਮਾਲ ਦੀ ਏ।*

***ਵ–*** *ਵੇਪ੍ਰਵਾਹ ਨਿਰਲੰਭ ਅਗਾਧ ਸਾਹਿਬ, ਉਸਦਾ ਭੇਤ ਨਾ ਕੋਈ ਪਾ ਸਕਦਾ,*
*ਗੁਰਪ੍ਰਸਾਦਿ ਨਿਰਮੋਲਕ ਅਕਸੀਰ ਇੱਕੋ, ਜਿਹੜਾ ਇਸਦੀ ਰਮਜ਼ ਸਮਝਾ ਸਕਦਾ।*

***ੜ–*** *ੜਾੜ ਕਰਨ ਵਾਲੇ ਉਹਨੂੰ ਨਹੀਂ ਭਾਉਂਦੇ, ਸਭ ਨੂੰ ਪਿਆਰ ਕਰਨਾ ਉਹਨੂੰ ਭਾਂਵਦਾ ਹੈ,*
*ਜਿਹੜਾ ਸਾਰਿਆਂ ਵਿਚ ਉਹਦੀ ਜੋਤ ਦੇਖੇ, ਹੋ ਕੇ ਸੁਰਖਰੂ ਜੱਗ ਤੋਂ ਜਾਂਵਦਾ ਹੈ।*

*ਆਓ, ਗੁਰਮੁਖੀ ਦੇ ਸਾਰੇ ਗੀਤ ਗਾਈਏ, ਸਦਕੇ ਏਸ ਤੋਂ ਹੋਈਏ, ਕੁਰਬਾਨ ਜਾਈਏ,*
*ਇਨ੍ਹਾਂ ਅੱਖਰਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ, ਆਓ ਇਨ੍ਹਾਂ ਨੂੰ ਪੜ੍ਹੀਏ ਤੇ ਮਾਣ ਪਾਈਏ।*

■




# ਪੰਜਾਬ ਵਸਦਾ ਗੁਰਾਂ ਦੇ ਨਾਂ 'ਤੇ

-ਸ੍ਰੀ ਰਮੇਸ਼ ਬੱਗਾ ਚੋਹਲਾ*

*ਚਾਚਾ ਪੂਰਨ ਸਿੰਹਾਂ!*
*ਜਦੋਂ ਮੈਂ ਪੰਜਾਬ ਸਕੂਲ ਸਿੱਖਿਆ ਬੋਰਡ ਦੇ ਪਾਠ ਕ੍ਰਮ ਵਿਚ ਤੇਰੀ ਲਿਖੀ ਹੋਈ ਕਵਿਤਾ,*
*ਜਿਸ ਵਿਚ ਤੂੰ ਪੰਜਾਬ ਅਤੇ ਪੰਜਾਬੀਆਂ ਦੀ ਦਰਿਆਦਿਲੀ ਦੀ ਬਾਤ ਪਾਈ ਸੀ,*
*ਤੇ ਉਸ ਵੇਲੇ ਤੇਰੀ ਬਾਤ ਦਾ ਹੁੰਗਾਰਾ ਮੈਂ ਸਿਰਫ਼ ਕੁੱਝ ਅੰਕਾਂ ਦੀ ਪ੍ਰਾਪਤੀ ਤੱਕ ਹੀ ਭਰਿਆ ਕਰਦਾ ਸੀ,*
*ਮੇਰਾ ਕਵਿਤਾ ਪਾਠ ਅਕਸਰ ਸਿਮਟ ਜਾਇਆ ਕਰਦਾ ਸੀ ਕਿਸੇ ਡਿਗਰੀ ਡਿਪਲੋਮੇ ਦੀ ਪਹੁੰਚ ਤੱਕ,*
*ਚਾਚਾ ਪੂਰਨ ਸਿੰਹਾਂ! ਸੱਚ ਜਾਣੀ ਉਸ ਵਕਤ ਤੇਰੀਆਂ ਖੁੱਲੀਆਂ ਡੁੱਲੀਆਂ ਗੱਲਾਂ,*
*ਮੇਰੀ ਸਮਝ ਦੀ ਸਤਰ ਤੋਂ ਪਰ੍ਹਾਂ ਹੋਇਆ ਕਰਦੀਆਂ ਸਨ।*
*ਚਾਚਾ! ਅੱਜ ਜਦੋਂ ਮੈਂ ਜੋਬਨ ਰੁੱਤ ਦੀ ਗਰਮੀ ਵਿਚ ਘਰ ਤੋਂ ਬਾਹਰ ਨਿਕਲਿਆ ਤਾਂ,*
*ਥਾਂ ਥਾਂ ਲੱਗੀਆਂ ਠੰਢੇ ਮਿੱਠੇ ਜਲ ਦੀਆਂ ਛਬੀਲਾਂ ਅਤੇ ਕੀਰਤਨ ਨੇ ਮੇਰੇ ਤਪਦੇ ਹਿਰਦੇ ਨੂੰ ਸ਼ਾਂਤ ਕਰ ਦਿੱਤਾ,*
*ਤੇ ਚਾਚਾ! ਉਸ ਵੇਲੇ ਤੇਰੇ ਲਿਖੇ ਉਹ ਹਰਫ਼ ਮੈਨੂੰ ਜਿਊਂਦੇ ਜਾਗਦੇ ਪ੍ਰਤੀਕ ਹੋਣ ਲੱਗੇ,*
*ਜਿਨ੍ਹਾਂ ਰਾਹੀਂ ਤੂੰ 'ਪੰਜਾਬ ਵੱਸਦਾ ਗੁਰਾਂ ਦੇ ਨਾਂ 'ਤੇ ਦੀ ਮੋਹਰ ਲਗਾਈ ਸੀ।*
*ਚਾਚਾ ਤੇਰੀ ਲਗਾਈ ਇਸ ਮੋਹਰ ਸਦਕਾ,*
*ਆਪਣੇ ਪੰਜਾਬ ਉਪਰ ਹਮੇਸ਼ਾ ਹੀ ਗੁਰੂ ਦੀ ਕਿਰਪਾ ਬਣੀ ਰਹਿੰਦੀ ਹੈ,*
*ਤੇ ਇਸ ਕਿਰਪਾ ਦੀ ਝਲਕ ਉਸ ਵਕਤ ਤਾਂ ਹੋਰ ਵੀ ਸਾਫ ਦਿਖਾਈ ਦਿੰਦੀ ਹੈ,*
*ਜਦੋਂ ਗੁਰਧਾਮਾਂ ਦੇ ਖੁੱਲੇ ਦਰਸ਼ਨ ਦੀਦਾਰੇ ਲਈ ਜਾਂਦੀਆਂ ਸੰਗਤਾਂ ਨੂੰ,*
*ਸੜਕਾਂ ਕਿਨਾਰੇ ਲੱਗੇ ਲੰਗਰਾਂ ਵਿੱਚੋਂ ਬੜੇ ਪਿਆਰ ਅਤੇ ਸਤਿਕਾਰ ਨਾਲ ਪ੍ਰਸ਼ਾਦਾ ਛਕਾਇਆ ਜਾਂਦਾ ਹੈ।*
*ਜਦੋਂ ਦੇਸ਼ ਦੇ ਕਿਸੇ ਵੀ ਕੋਨੇ ਵਿਚ ਬਿਪਤਾ ਸਮੇਂ ਢਾਲ ਬਣ ਖੜ੍ਹਦੇ ਨੇ ਗੁਰੂ ਦੇ ਪਿਆਰੇ ਸਿੱਖ।*
*ਜਦੋਂ ਦੇਸ਼ ਦੇ ਕਿਸਾਨਾਂ ਦੇ ਹੱਕਾਂ ਲਈ ਸਰਕਾਰੀ ਤਸ਼ੱਦਦ ਅੱਗੇ ਛਾਤੀਆਂ ਡਾਹ ਫਤਹ ਦੇ ਝੰਡੇ ਗੱਡਦੇ ਹਨ ਪੰਜਾਬ ਦੇ ਸਿੱਖ,*
*ਤੇ ਉਸ ਵਕਤ ਪੰਜਾਬੀਆਂ ਦੇ ਸੇਵਾ ਭਾਵਨਾ ਵਾਲੇ ਇਸ ਵਰਤਾਰੇ ਨੂੰ ਦੇਖ ਕੇ,*
*ਇੱਕ ਵਾਰ ਫਿਰ ਮੇਰੇ ਕੰਨਾਂ ਵਿਚ ਗੂੰਜਣ ਲੱਗਦੇ ਹਨ ਤੇਰੇ ਉਹ ਬੇਸ਼ਕੀਮਤੀ ਬੋਲ,*
*ਕਿ ਪੰਜਾਬ ਸੱਚਮੁੱਚ ਹੀ ਵੱਸਦਾ ਹੈ ਗੁਰੂਆਂ ਅਤੇ ਸੂਰਬੀਰਾਂ ਦੇ ਨਾਮ 'ਤੇ।*

■

*#੧੩੪੮/੧੭/੧ ਗਲੀ ਨੰ: ੮ ਰਿਸ਼ੀ ਨਗਰ ਐਕਸਟੈਨਸ਼ਨ (ਲੁਧਿਆਣਾ) ਮੋ: ੯੪੬੩੧੩੨੭੧੯

# ਜਾਂਬਾਜ਼ ਯੋਧਾ : ਸਰਦਾਰ ਜੱਸਾ ਸਿੰਘ ਰਾਮਗੜ੍ਹੀਆ

*-ਸ. ਮਲਕੀਤ ਸਿੰਘ ਵਰਪਾਲ (ਕਵੀਸ਼ਰ)**

*ਸਮੇਂ ਸਮੇਂ ਦੁਨੀਆਂ 'ਤੇ ਆਏ ਨੇ ਮਹਾਨ ਯੋਧੇ,*
*ਜਿਨ੍ਹਾਂ ਆ ਕੇ ਮੱਥਾ ਨਾਲ ਪਹਾੜਾਂ ਦੇ ਲਗਾਇਆ ਸੀ।*
*ਜੁਲਮਾਂ ਖ਼ਿਲਾਫ ਜਿਨ੍ਹਾਂ ਜ਼ਿੰਦਗੀ ਦੁੱਖਾਂ 'ਚੋਂ ਪਾਈ,*
*ਉਨ੍ਹਾਂ ਵਿੱਚੋਂ ਇਕ ਰਾਮਗੜ੍ਹੀਆ ਕਹਾਇਆ ਸੀ।*
*ਭਗਵਾਨ ਸਿੰਘ ਜੀ ਦਾ ਪੁੱਤ ਪੋਤਰਾ ਹਰਦਾਸ ਸਿੰਘ ਦਾ,*
*ਸਤਾਰ੍ਹਾਂ ਸੌ ਤੇਈ ਦੇ ਵਿਚ ਜਨਮ ਲੈ ਕੇ ਆਇਆ ਸੀ।*
*ਦਾਦਾ ਜੀ ਤੇ ਪਿਤਾ ਜੀ ਨੇ ਲੜੀਆਂ ਅਨੇਕ ਜੰਗਾਂ,*
*ਉਨ੍ਹਾਂ ਦਿਆਂ ਕਦਮਾਂ 'ਤੇ ਚੱਲ ਕੇ ਵਖਾਇਆ ਸੀ।*
*ਮਾਪਿਆਂ ਨੇ ਸੋਚਿਆ ਕਿ ਜੱਸਾ ਸਿੰਘ ਕਿਰਤ ਕਰੇ,*
*ਪਰ ਸਿੰਘ ਸੂਰੇ ਸੁੱਤੀ ਅਣਖ ਨੂੰ ਜਗਾਇਆ ਸੀ।*
*ਸ਼ੀਹਣੀ ਮਾਂ ਦਾ ਅਣਖੀ ਦਲੇਰ ਸੀ ਮਝੈਲ ਪੁੱਤ*
*ਪਿਤਾ ਜੀ ਨੇ ਅੰਮ੍ਰਿਤ-ਪਾਨ ਕਰਵਾਇਆ ਸੀ।*
*ਰਹਿੰਦੇ ਸੀ ਵਡੇਰੇ ਭਾਵੇਂ ਸੁਰ ਸਿੰਘ ਪਿੰਡ ਵਿਚ*
*ਪਰ ਜੱਸਾ ਸਿੰਘ ਭਾਗ ਈਚੋਗਿੱਲ ਤਾਈਂ ਲਾਇਆ ਸੀ।*
*ਹਮਦਰਦ ਸੀ ਗ਼ਰੀਬਾਂ ਦਾ ਤੇ ਸੂਰਮਾ ਦਲੇਰ ਬਹੁਤਾ,*
*ਜੋ ਉਨ੍ਹੇ ਕਿਹਾ ਸੋਈ ਕਰ ਕੇ ਵਿਖਾਇਆ ਸੀ।*
*ਜਿਹੜੀ ਮੁਹਿੰਮ ਉੱਤੇ ਰਾਮਗੜ੍ਹੀਆ ਸੀ ਚੜ੍ਹ ਜਾਂਦਾ,*
*ਭੱਜ ਜਾਂਦੇ ਵੈਰੀ ਖੰਡਾ ਜਦੋਂ ਖੜਕਾਇਆ ਸੀ।*
*ਗੁਰੂ ਦਾ ਸਹਾਰਾ ਤੱਕੇ, ਖੌਫ ਨਾ ਕੋਈ ਦਿਲ ਰੱਖੇ,*
*ਐਸਾ ਲੋਹਾ ਵੈਰੀਆਂ ਨੂੰ ਸੂਰੇ ਮਨਵਾਇਆ ਸੀ।*
*ਮਿਸਲਾਂ 'ਚੋਂ ਮਿਸਲ ਰਾਮਗੜ੍ਹੀਆ ਦਾ ਬਾਨੀ ਉਹ,*
*ਰਾਮਗੜ੍ਹ ਵਾਲਾ ਕਿਲ੍ਹਾ ਹੱਥੀਂ ਬਣਵਾਇਆ ਸੀ।*
*ਤੂਫਾਨਾਂ ਮੂਹਰੇ ਹਿੱਕ ਡਾਹ ਕੇ ਖੜਦਾ ਸੀ ਸ਼ੇਰ ਬਾਂਕਾ,*
*ਆਇਆ ਜਿਹੜਾ ਚੜ੍ਹ ਉਹਨੂੰ ਧਰਤ 'ਤੇ ਲਿਟਾਇਆ ਸੀ।*
*ਜਿੱਤਦਾ ਰਿਹਾ ਸੀ ਜਿੱਤਾਂ, ਹਾਰ ਓਹਨੇ ਵੇਖੀ ਨਾਹੀ,*
*ਵੱਡੇ ਹੰਕਾਰੀਆਂ ਨੂੰ ਮਿੱਟੀ 'ਚ ਮਿਲਾਇਆ ਸੀ।*

**ਇੰਚਾਰਜ, ਕੜਾਹ ਪ੍ਰਸ਼ਾਦ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ। ਮੋ : ੯੪੭੮੫-੦੫੯੦੦*

*ਘਰ ਪਰਵਾਰ ਸੁਖ ਸਭੇ ਹੀ ਤਿਆਗ ਦਿੱਤੇ,*
*ਨੇਕੀ ਉੱਤੇ ਚੱਲ ਕੇ ਤੇ ਬਦੀ ਨੂੰ ਹਰਾਇਆ ਸੀ।*
*ਪੰਥ ਦੀ ਸਲਾਹ ਨਾਲ ਅਦੀਨਾ ਬੇਗ ਨਾਲ ਸਾਂਝ ਪਾਈ,*
*ਭੀੜ ਸਮੇਂ ਸਿੰਘਾਂ ਨਾਲ ਰਲ, ਅਦੀਨਾ ਬੇਗ ਨੂੰ ਭਜਾਇਆ।*
*ਜ਼ੁਰੱਤ ਦਲੇਰੀ ਸਾਹਵੇਂ ਟਿਕਿਆ ਨਾ ਕੋਈ ਵੈਰੀ,*
*ਦੰਭੀਆਂ ਪਾਖੰਡੀਆਂ ਦੇ ਸਾਹਾਂ ਨੂੰ ਸੁਕਾਇਆ ਸੀ।*
*ਟੁੱਟ ਗਿਆ ਘੇਰਾ ਪਾਪੀ ਛੱਡ ਕੇ ਮੈਦਾਨ ਭੱਜੇ,*
*ਕਬਜ਼ਾ ਸਦਾ ਲਈ ਰਾਮਗੜ੍ਹ ’ਤੇ ਜਮਾਇਆ ਸੀ।*
*ਗਜਾਏ ਸੀ ਜੈਕਾਰੇ ਤੇ ਨਗਾਰੇ ਖੜਕਾਏ ਸਿੰਘਾਂ,*
*ਜਿਹੜਾ ਕੱਢੇ ਅੱਖਾਂ ਉਹਨੂੰ ਨਰਕੀ ਪੁਚਾਇਆ ਸੀ।*
*ਫਤਹ ਕੀਤੀ ਦਿੱਲੀ ਜਦੋਂ ਚੜ੍ਹਿਆ ਸੀ, ਫੌਜ ਲੈ ਕੇ,*
*ਲਾਲ ਕਿਲ੍ਹੇ ਉਤੇ ਝੰਡਾ ਖਾਲਸੇ ਦਾ ਝੁਲਾਇਆ ਸੀ।*
*ਜਿਹੜੀ ਸਿਲ ਉੱਤੇ ਬਹਿ ਕੇ ਤੋਲਦੇ ਕੁਫ਼ਰ ਪਾਪੀ,*
*ਜੱਦੋ ਜਹਿਦ ਨਾਲ ਰਾਮਗੜ੍ਹੀਆ ਲਿਆਇਆ ਸੀ।*
*ਧੰਨ ਗੁਰੂ ਰਾਮਦਾਸ ਜੀ ਦੇ ਰੱਖ ਚਰਨਾਂ ’ਚ,*
*ਸੂਰਮੇ ਗੁਰਾਂ ਦਾ ਲੱਖ ਸ਼ੁਕਰ ਮਨਾਇਆ ਸੀ।*
*ਰਾਮਗੜ੍ਹੀਆ ਦੇ ਬੁੰਗੇ ਤਾਈਂ ਚਾਰ ਚੰਨ ਲਾਇਆ ਸੀ,*
*ਸੋਹਣੇ ਦੋ ਮਿਨਾਰਾਂ ਤਾਈਂ ਹੱਥੀਂ ਬਣਾਇਆ ਸੀ।*
*ਮਿਸਲਾਂ ’ਚੋਂ ਖਤਮ ਖਟਾਸ ਉਨ੍ਹੇ ਕਰ ਦਿੱਤੀ,*
*ਉਚੀ-ਸੁੱਚੀ ਸੋਚ ਵਾਲਾ ਫ਼ਰਜ਼ ਨਿਭਾਇਆ ਸੀ।*
*ਮਾਅਰਕੇ ਜੋ ਮਾਰੇ ਭੁੱਲ ਸਕਦੇ ਨਾ ਦੁਨੀਆ ਨੂੰ,*
*ਨੇਕ ਕੰਮ ਕੀਤੇ ਸਦਾ ਗਿਆ ਵਡਿਆਇਆ ਸੀ।*
*ਜਾਂਬਾਜ਼ ਬਚਨਾਂ ਦੇ ਬਲੀ ਮਲਕੀਤ ਸਿੰਘਾ,*
*ਸਿੱਖੀ ਵਾਲੀ ਰੰਗਤ ਨੂੰ ਅਰਸ਼ ਪਹੁੰਚਾਇਆ ਸੀ।*

■




# ਢਾਡੀ ਅਬਦੁੱਲਾ ਤੇ ਨੱਥ ਮੱਲ ਨੂੰ ਕਹਿਣਾ

*-ਕਵੀਸ਼ਰ ਸਵਰਨ ਸਿੰਘ ਭੌਰ**

**ਤਰਜ਼ ਰਸਾਲੂ ਢਾਡੀ ਰਾਗ**

*ਸਤਿਗੁਰ ਕਹਿੰਦੇ ਢਾਡੀਓ! ਤੁਸੀ ਸੁਣਲੋ ਸੁਭ ਵਿਚਾਰ।*
*ਇਹ ਤਖਤ ਹੈ ਅਕਾਲ ਪੁਰਖ ਦਾ, ਇੱਥੇ ਆਪ ਵੱਸੇ ਕਰਤਾਰ।*
*ਇਹਦੀ ਸ਼ੋਭਾ ਲੋਕ ਪ੍ਰਲੋਕ ਵਿਚ, ਇਹਨੂੰ ਦੱਬਣਾ ਚਾਹੇ ਸਰਕਾਰ।*
*ਸਾਨੂੰ ਭੇਜਿਆ ਹੁਕਮ ਅਕਾਲ ਨੇ, ਮੀਰੀ ਪੀਰੀ ਅਸਾਂ ਲਈ ਧਾਰ।*
*ਤੁਸੀਂ ਵੀ ਰੋਜ਼ ਇਸ ਥਾਂ ਆਣ ਕੇ, ਐਸੀ ਗਾਓ ਜੋਸ਼ੀਲੀ ਵਾਰ।*
*ਜਿਹੜੇ ਡਰਦੇ ਚਿੜੀਆਂ ਕਾਵਾਂ ਤੋਂ, ਉਹ ਫੜਨ ਹੱਥ ਤਲਵਾਰ***।*
*ਤੁਹਾਡੀ ਢੱਡ ਸਰੰਗੀ ਸੁਣ ਕੇ, ਮਰ-ਜੀਵੜੇ ਹੋਣ ਤਿਆਰ।*
*ਉਹ ਤੇਗੇ ਗਲ ਵਿਚ ਪਹਿਨ ਕੇ, ਹੋਣ ਘੋੜੇ 'ਤੇ ਅਸਵਾਰ।*
*ਤੁਹਾਡੀ ਬਹੁਤ ਫੁਲਵਾੜੀ ਵਧੇਗੀ, ਹੋਊ ਜਗਤ ਵਿਚ ਸਤਿਕਾਰ।*
*ਉਹ ਜਗ ਸਾਰੇ ਵਿਚ ਕਰਨੇ, ਜਾ ਕੇ ਸਿੱਖੀ ਦਾ ਪ੍ਰਚਾਰ।*
*ਨੱਥ ਮੱਲ ਅਬਦੁੱਲੇ ਸੁਣਿਆ ਜਾ, ਆਇਆ ਜੀਵਨ ਵਿਚ ਨਿਖਾਰ।*
*ਲੋਕ ਪ੍ਰਲੋਕ ਸੁਹੇਲੇ ਹੋ ਗਏ, 'ਭੌਰ' ਜੀਵਨ ਗਏ ਸ਼ਿੰਗਾਰ।*

*ਪਿੰਡ ਤੇ ਡਾਕ: ਹਰਦੋ ਸਰਲੀ ਕਲ੍ਹਾਂ, ਜ਼ਿਲ੍ਹਾ ਤਰਨ ਤਾਰਨ (ਪੰਜਾਬ) ੧੪੩੩੧੫। ਮੋ: +੯੧ ੯੮੭੬੧-੧੫੫੮੭
**ਕਿਰਪਾਨ

ਬਾਲ ਕਵਿਤਾ

# ਸੋਹਣੀ ਪੱਗ

*-ਸ. ਹਰਪ੍ਰੀਤ ਸਿੰਘ ਪੱਤੋ**

*ਵੇਖੋ ਮੰਮੀ ਵੇਖੋ ਮੰਮੀ*
*ਕਿੰਨੀ ਸੋਹਣੀ ਪੱਗ ਮੈਂ ਬੰਨੀਂ।*
*ਦਸਤਾਰਾਂ ਦਾ ਕੈਂਪ ਸੀ ਲੱਗਿਆ,*
*ਮੈਨੂੰ ਮੇਰੇ ਦੋਸਤ ਦੱਸਿਆ।*
*ਮੈਂ ਫਿਰ ਗੱਲ ਉਸ ਦੀ ਮੰਨੀਂ,*
*ਵੇਖੋ ਮੰਮੀ ਵੇਖੋ ਮੰਮੀ।*
*ਕਿੰਨੀ ਸੋਹਣੀ ਪੱਗ...*
*ਸੋਹਣੇ ਸੋਹਣੇ ਲੜ ਬਣਾਏ,*
*ਵੇਖੋ ਚਿਣ ਚਿਣ ਕਿਵੇਂ ਸਜਾਏ।*
*ਪੋਚ ਪੋਚ ਟਿਕਾਈ ਕੰਨੀਂ,*
*ਵੇਖੋ ਮੰਮੀ ਵੇਖੋ ਮੰਮੀ।*
*ਕਿੰਨੀ ਸੋਹਣੀ ਪੱਗ...*
*ਕਈ ਸੀ ਬੰਨ੍ਹਦੇ ਪਏ ਦੁਮਾਲੇ,*
*ਨੌਜਵਾਨ ਤੇ ਬੱਚੇ ਹਾਲੇ।*
*ਵੱਡਿਆਂ ਦਾਹੜੀ ਰੱਖੀ ਲੰਮੀ,*
*ਵੇਖੋ ਮੰਮੀ ਵੇਖੋ ਮੰਮੀ।*
*ਕਿੰਨੀ ਸੋਹਣੀ ਪੱਗ . . .*
*ਥੋੜ੍ਹੇ ਦਿਨਾਂ ਤਾਈਂ ਫੇਰ ਆਉਣਗੇ,*
*ਦੁਮਾਲੇ ਪੱਗਾਂ ਫੇਰ ਸਿਖਾਉਣਗੇ।*
*ਵੇਖੋ ਮੰਮੀ ਵੇਖੋ ਮੰਮੀ।*
*ਕਿੰਨੀ ਸੋਹਣੀ ਪੱਗ ਮੈਂ ਬੰਨੀਂ।*

*ਪਿੰਡ ਪੱਤੋ ਹੀਰਾ ਸਿੰਘ, ਮੋਗਾ। ਮੋ: ੯੪੬੫੮-੨੧੪੧੭




# ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਤੀਜੀ ਜਨਮ ਸ਼ਤਾਬਦੀ ਦੇ ਸਮਾਗਮ ਪੰਥਕ ਜਾਹੋ ਜਲਾਲ ਨਾਲ ਸੰਪੰਨ

ਸ੍ਰੀ ਅੰਮ੍ਰਿਤਸਰ, ੫ ਮਈ- ਅਠਾਰ੍ਹਵੀਂ ਸਦੀ ਦੇ ਸਿੱਖ ਜਰਨੈਲ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ੩੦੦ ਸਾਲਾ ਜਨਮ ਸ਼ਤਾਬਦੀ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਵਾਏ ਗਏ ਸਮਾਗਮ ਦੌਰਾਨ ਵੱਖ-ਵੱਖ ਬੁਲਾਰਿਆਂ ਨੇ ਪੰਥਕ ਏਕਤਾ ਦੀ ਲੋੜ 'ਤੇ ਜ਼ੋਰ ਦਿੱਤਾ। ਇਹ ਸਮਾਗਮ ਸ੍ਰੀ ਦਰਬਾਰ ਸਾਹਿਬ ਨਾਲ ਸੰਬੰਧਿਤ ਗੁਰਦੁਆਰਾ ਸ੍ਰੀ ਮੰਜੀ ਸਾਹਿਬ ਦੀਵਾਨ ਹਾਲ ਵਿਖੇ ਹੋਇਆ, ਜਿਸ ਵਿਚ ਸਿੱਖ ਪੰਥ ਦੀਆਂ ਪ੍ਰਮੁੱਖ ਸ਼ਖ਼ਸੀਅਤਾਂ ਸਮੇਤ ਭਰਵੀਂ ਗਿਣਤੀ 'ਚ ਸੰਗਤ ਨੇ ਸ਼ਮੂਲੀਅਤ ਕੀਤੀ। ਸਮਾਗਮ ਦੌਰਾਨ ਸੰਬੋਧਨ ਕਰਦਿਆਂ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਨੇ ਕਿਹਾ ਕਿ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਸਿੱਖ ਪੰਥ ਦੇ ਵੱਡੇ ਨਾਇਕ ਸਨ, ਜਿਨ੍ਹਾਂ ਨੇ ਪੰਥ ਪ੍ਰਤੀ ਸਮਰਪਣ ਦੀ ਮਿਸਾਲ ਕਾਇਮ ਕੀਤੀ। ਉਨ੍ਹਾਂ ਆਖਿਆ ਕਿ ਸਿੱਖ ਇਤਿਹਾਸ ਵਿਚ ਸਰਦਾਰ ਜੱਸਾ ਸਿੰਘ ਦਾ ਉੱਘੜਵਾਂ ਸਥਾਨ ਹੈ ਅਤੇ ਉਨ੍ਹਾਂ ਦਾ ਜੀਵਨ ਮੌਜੂਦਾ ਸਮੇਂ ਪੰਥ ਲਈ ਪ੍ਰੇਰਨਾ ਸਰੋਤ ਵਜੋਂ ਵੀ ਸਾਹਮਣੇ ਹੈ। ਉਨ੍ਹਾਂ ਕਿਹਾ ਕਿ ਅੱਜ ਜਦੋਂ ਸਿੱਖ ਕੌਮ ਨੂੰ ਵੱਡੀਆਂ ਵੰਗਾਰਾਂ ਪੇਸ਼ ਹਨ ਤਾਂ ਇਸ ਮੌਕੇ ਇਤਿਹਾਸ ਦੇ ਪੰਨਿਆਂ ਤੋਂ ਸੇਧ ਲੈਣ ਦੀ ਲੋੜ ਹੈ। ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ ਨੇ ਆਖਿਆ ਕਿ ਸਿੱਖ ਕੌਮ ਅੰਦਰ ਵੱਖ-ਵੱਖ ਧੜ੍ਹਿਆਂ ਅਤੇ ਜਥੇਬੰਦੀਆਂ ਦਾ ਇਕ ਮੰਚ 'ਤੇ ਇਕੱਠਾ ਹੋਣਾ ਜ਼ਰੂਰੀ ਹੈ। ਸਿੱਖ ਹੋਂਦ, ਨਿਆਰਾਪਨ, ਸਿਧਾਂਤ, ਮਰਯਾਦਾ ਦੀ ਸਲਾਮਤੀ ਅਤੇ ਕੌਮ ਦੀ ਚੜ੍ਹਦੀ ਕਲਾ ਲਈ ਆਪਸੀ ਮਤਭੇਦ ਅਤੇ ਮੁਫਾਦਾਂ ਨੂੰ ਤਿਆਗਣਾ ਪਵੇਗਾ। ਉਨ੍ਹਾਂ ਕਿਹਾ ਕਿ ਜੇਕਰ ਕੌਮ ਇਕੱਠੀ ਰਹੇਗੀ ਤਾਂ ਵੰਗਾਰਾਂ ਅਤੇ ਚੁਣੌਤੀਆਂ ਕੁਝ ਨਹੀਂ ਵਿਗਾੜ ਸਕਣਗੀਆਂ। ਗਿਆਨੀ ਹਰਪ੍ਰੀਤ ਸਿੰਘ ਨੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ੩੦੦ ਸਾਲਾ ਜਨਮ ਦਿਹਾੜੇ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤੇ ਗਏ ਸਮਾਗਮਾਂ ਨੂੰ ਪੰਥਕ ਜਾਹੋ-ਜਲਾਲ ਅਤੇ ਨੌਜੁਆਨੀ ਨੂੰ ਵਿਰਸੇ ਨਾਲ ਜੋੜਨ ਲਈ ਅਹਿਮ ਕਰਾਰ ਦਿੱਤਾ।

ਸ਼ਤਾਬਦੀ ਸਮਾਗਮ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਕਿ ਸਿੱਖ ਕੌਮ ਹਮੇਸ਼ਾ ਹੀ ਹੱਕ, ਸੱਚ ਦੀ ਪਹਿਰੇਦਾਰ ਰਹੀ ਹੈ ਅਤੇ ਪੁਰਾਤਨ ਸਿੱਖ ਯੋਧਿਆਂ ਦਾ ਜੀਵਨ ਅਗਲੀਆਂ ਪੀੜ੍ਹੀਆਂ ਲਈ ਮਾਰਗ-ਦਰਸ਼ਨ ਵੀ ਹੈ। ਉਨ੍ਹਾਂ ਕਿਹਾ ਕਿ ਪੁਰਾਤਨ ਸਮਿਆਂ ਅੰਦਰ ਗੁਰੂ ਦੇ ਸਿੱਖਾਂ 'ਚ ਜੇਕਰ ਮਨ-ਮੁਟਾਵ ਵੀ ਹੁੰਦੇ ਸਨ ਤਾਂ ਉਹ ਆਪਸੀ ਮਿਲਵਰਤਨ ਅਤੇ ਸਦਭਾਵਨਾ ਨਾਲ ਹੱਲ ਕਰ ਲੈਂਦੇ ਸਨ। ਉਨ੍ਹਾਂ ਕਿਹਾ

ਕਿ ਅੱਜ ਵੀ ਖਾਲਸਾ ਪੰਥ ਨੂੰ ਪੁਰਾਣੀਆਂ ਰਵਾਇਤਾਂ ਅਨੁਸਾਰ ਜੁੜ ਬੈਠਣ ਦੀ ਲੋੜ ਹੈ, ਤਾਂ ਜੋ ਕੌਮ ਨੂੰ ਦਰਪੇਸ਼ ਚੁਣੌਤੀਆਂ ਨੂੰ ਇਕਜੁਟਤਾ ਨਾਲ ਨਜਿੱਠਿਆ ਜਾ ਸਕੇ। ਐਡਵੋਕੇਟ ਧਾਮੀ ਨੇ ਜਿੱਥੇ ਸਮਾਗਮ ਦੌਰਾਨ ਪੁੱਜੀਆਂ ਸ਼ਖ਼ਸੀਅਤਾਂ, ਸਿੱਖ ਜਥੇਬੰਦੀਆਂ ਦੇ ਨੁਮਾਇੰਦਿਆਂ ਅਤੇ ਸੰਗਤ ਦਾ ਧੰਨਵਾਦ ਕੀਤਾ, ਉੱਥੇ ਹੀ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਤੀਜੀ ਜਨਮ ਸ਼ਤਾਬਦੀ ਦੀ ਸਮੁੱਚੇ ਖਾਲਸਾ ਪੰਥ ਨੂੰ ਵਧਾਈ ਵੀ ਦਿੱਤੀ। ਉਨ੍ਹਾਂ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਭਾਈਚਾਰੇ ਵੱਲੋਂ ਸ਼ਤਾਬਦੀ ਸਮਾਗਮਾਂ ਦੌਰਾਨ ਦਿੱਤੇ ਸਹਿਯੋਗ ਲਈ ਵੀ ਵਿਸ਼ੇਸ਼ ਧੰਨਵਾਦੀ ਸ਼ਬਦ ਕਹੇ।

ਇਸ ਮੌਕੇ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਨੇ ਆਪਣੇ ਸੰਬੋਧਨ ਦੌਰਾਨ ਕਿਹਾ ਕਿ ਅੱਜ ਕਈ ਤਾਕਤਾਂ ਸਿੱਖ ਸ਼ਕਤੀ ਨੂੰ ਵੰਡਣ ਲਈ ਲੱਗੀਆਂ ਹੋਈਆਂ ਹਨ, ਜਿਨ੍ਹਾਂ ਦਾ ਟਾਕਰਾ ਕਰਨ ਲਈ ਪੰਥ ਦੀਆਂ ਸੰਸਥਾਵਾਂ ਨੂੰ ਮਜ਼ਬੂਤ ਕਰਨਾ ਸਮੇਂ ਦੀ ਵੱਡੀ ਲੋੜ ਹੈ। ਉਨ੍ਹਾਂ ਕਿਹਾ ਕਿ ਪੰਥ ਦੀਆਂ ਸੰਸਥਾਵਾਂ ਦੀ ਸ਼ਕਤੀ ਹੀ ਦੇਸ਼ ਦੁਨੀਆ 'ਚ ਬੈਠੇ ਸਿੱਖਾਂ ਦੀ ਤਾਕਤ ਹੋ ਸਕਦੀ ਹੈ। ਜੇਕਰ ਸੰਸਥਾਵਾਂ ਮਜ਼ਬੂਤ ਹੋਣਗੀਆਂ ਤਾਂ ਸਿੱਖਾਂ ਦੇ ਮਸਲੇ ਅਸਾਨੀ ਨਾਲ ਹੱਲ ਹੋ ਸਕਦੇ ਹਨ। ਉਨ੍ਹਾਂ ਆਖਿਆ ਕਿ ਸ਼ਤਾਬਦੀਆਂ ਮਨਾਉਣ ਸਮੇਂ ਸਾਨੂੰ ਆਪਣੀ ਕੌਮ ਅਤੇ ਵਡੇਰਿਆਂ ਦੇ ਇਤਿਹਾਸ ਤੋਂ ਪ੍ਰੇਰਨਾ ਦਾ ਮੌਕਾ ਮਿਲਦਾ ਹੈ ਅਤੇ ਇਹ ਦਿਹਾੜੇ ਸਿੱਖ ਜੀਵਨ ਜਾਚ ਦੇ ਅਗਲੇ ਪੜਾਵਾਂ ਵਿਚ ਪ੍ਰੇਰਨਾ ਸਰੋਤ ਸਾਬਤ ਹੁੰਦੇ ਹਨ। ਸ. ਬਾਦਲ ਨੇ ਸ਼੍ਰੋਮਣੀ ਅਕਾਲੀ ਦਲ ਦੀ ਸਰਕਾਰ ਸਮੇਂ ਕੀਤੇ ਗਏ ਪੰਥਕ ਕਾਰਜਾਂ ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕਰਦਿਆਂ ਕਿਹਾ ਕਿ ਸੂਬੇ ਅੰਦਰ ਸਿੱਖ ਵਿਰਾਸਤਾਂ ਅਕਾਲੀ ਸਰਕਾਰ ਦੀ ਹੀ ਦੇਣ ਹਨ। ਸਿੱਖ ਧਰਮ ਇਤਿਹਾਸ ਨਾਲ ਸੰਬੰਧਿਤ ਵੱਖ-ਵੱਖ ਯਾਦਗਾਰਾਂ ਕਾਇਮ ਕਰਨੀਆਂ ਅਤੇ ਸਿੱਖ ਵਿਰਾਸਤ ਨੂੰ ਸੰਭਾਲਣਾ ਸ਼੍ਰੋਮਣੀ ਅਕਾਲੀ ਦਲ ਦੀ ਹਮੇਸ਼ਾ ਪਹਿਲ ਰਹੀ ਹੈ। ਉਨ੍ਹਾਂ ਸਿੱਖ ਕੌਮ ਨੂੰ ਅਪੀਲ ਕੀਤੀ ਕਿ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਜੀਵਨ ਵਿੱਚੋਂ ਪੰਥਕ ਭਲਾਈ ਦੇ ਗੁਣ ਗ੍ਰਹਿਣ ਕਰਨ, ਤਾਂ ਜੋ ਸਿੱਖ ਕੌਮ ਹਮੇਸ਼ਾ ਚੜ੍ਹਦੀ ਕਲਾ ਵਿਚ ਰਹੇ।

ਇਸੇ ਦੌਰਾਨ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਮੁੱਖ ਗ੍ਰੰਥੀ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਸ਼੍ਰੋਮਣੀ ਪੰਥ ਅਕਾਲੀ ਬੁੱਢਾ ਦਲ ਦੇ ਮੁਖੀ ਜਥੇਦਾਰ ਬਾਬਾ ਬਲਬੀਰ ਸਿੰਘ, ਤਰਨਾ ਦਲ ਹਰੀਆਂ ਵੇਲਾਂ ਦੇ ਮੁਖੀ ਬਾਬਾ ਨਿਹਾਲ ਸਿੰਘ, ਪਦਮਸ੍ਰੀ ਬਾਬਾ ਸੇਵਾ ਸਿੰਘ ਖਡੂਰ ਸਾਹਿਬ ਤੇ ਸ. ਮਨਜੀਤ ਸਿੰਘ ਜੀਕੇ ਨੇ ਵੀ ਸੰਬੋਧਨ ਕੀਤਾ। ਇਸ ਤੋਂ ਪਹਿਲਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਹਜ਼ੂਰੀ ਰਾਗੀ ਜਥਿਆਂ ਨੇ ਗੁਰਬਾਣੀ ਕੀਰਤਨ ਕੀਤਾ ਅਤੇ ਢਾਡੀ, ਕਵੀਸ਼ਰ ਜਥਿਆਂ ਨੇ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੀ ਦੇਣ ਨੂੰ ਵਾਰਾਂ ਰਾਹੀਂ ਪੇਸ਼ ਕੀਤਾ। ੩੦੦ ਸਾਲਾ ਜਨਮ ਸ਼ਤਾਬਦੀ ਬੁੰਗਾ ਰਾਮਗੜ੍ਹੀਆ ਵਿਖੇ ਸ੍ਰੀ ਅਖੰਡ ਪਾਠ ਸਾਹਿਬ ਦੇ ਭੋਗ ਪਾਏ ਗਏ ਅਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਬੁੰਗੇ ਦੀ ਲੋੜੀਂਦੀ ਸਾਂਭ-ਸੰਭਾਲ ਅਤੇ ਨਵੀਨੀਕਰਨ ਦੀ ਸੇਵਾ ਉਪਰੰਤ ਇਸ ਦਾ ਰਸਮੀ ਤੌਰ 'ਤੇ

ਉਦਘਾਟਨ ਵੀ ਕੀਤਾ ਗਿਆ। ਸ਼ਤਾਬਦੀ ਸਮਾਗਮਾਂ ਦੌਰਾਨ ਸਰਦਾਰ ਜੱਸਾ ਸਿੰਘ ਰਾਮਗੜ੍ਹੀਆ ਦੇ ਜੀਵਨ ਇਤਿਹਾਸ ਸਬੰਧੀ ਧਰਮ ਪ੍ਰਚਾਰ ਕਮੇਟੀ ਵੱਲੋਂ ਭੇਟਾ ਰਹਿਤ ਬਹੁਭਾਸ਼ਾਈ ਕਿਤਾਬਚੇ ਵੀ ਜਾਰੀ ਕੀਤੇ ਗਏ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਵੱਖ-ਵੱਖ ਸ਼ਖ਼ਸੀਅਤਾਂ ਨੂੰ ਸਨਮਾਨਿਤ ਵੀ ਕੀਤਾ ਗਿਆ। ਬੁੰਗਾ ਰਾਮਗੜ੍ਹੀਆ ਵਿਖੇ ਲਗਾਈ ਗਈ ਚਿੱਤਰਪ੍ਰਦਰਸ਼ਨੀ ਵੀ ਸੰਗਤ ਲਈ ਖਿੱਚ ਦਾ ਕੇਂਦਰ ਰਹੀ।

ਸਮਾਗਮਾਂ ਦੌਰਾਨ ਤਖ਼ਤ ਸ੍ਰੀ ਕੇਸਗੜ੍ਹ ਸਾਹਿਬ ਦੇ ਜਥੇਦਾਰ ਗਿਆਨੀ ਰਘਬੀਰ ਸਿੰਘ, ਸ੍ਰੀ ਦਰਬਾਰ ਸਾਹਿਬ ਦੇ ਸਾਬਕਾ ਮੁੱਖ ਗ੍ਰੰਥੀ ਗਿਆਨੀ ਜਗਤਾਰ ਸਿੰਘ, ਦਮਦਮੀ ਟਕਸਾਲ ਦੇ ਮੁੱਖ ਬੁਲਾਰੇ ਬਾਬਾ ਸੁਖਦੇਵ ਸਿੰਘ, ਸੀਨੀਅਰ ਅਕਾਲੀ ਆਗੂ ਜਥੇਦਾਰ ਹੀਰਾ ਸਿੰਘ ਗਾਬੜੀਆ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜੂਨੀਅਰ ਮੀਤ ਪ੍ਰਧਾਨ ਸ. ਅਵਤਾਰ ਸਿੰਘ ਰਿਆ, ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਅੰਤ੍ਰਿੰਗ ਮੈਂਬਰ ਸ. ਸੁਰਜੀਤ ਸਿੰਘ ਤੁਗਲਵਾਲ, ਸ. ਪਰਮਜੀਤ ਸਿੰਘ ਖਾਲਸਾ, ਸ. ਸ਼ੇਰ ਸਿੰਘ ਮੰਡਵਾਲਾ, ਸ. ਮਲਕੀਤ ਸਿੰਘ ਚੰਗਾਲ, ਮੈਂਬਰ ਭਾਈ ਰਾਜਿੰਦਰ ਸਿੰਘ ਮਹਿਤਾ, ਭਾਈ ਰਾਮ ਸਿੰਘ, ਭਾਈ ਅਮਰਜੀਤ ਸਿੰਘ ਚਾਵਲਾ, ਭਾਈ ਮਨਜੀਤ ਸਿੰਘ ਭੂਰਾਕੋਹਨਾ, ਸ. ਕੇਵਲ ਸਿੰਘ ਬਾਦਲ, ਸ. ਗੁਰਬਖ਼ਸ਼ ਸਿੰਘ ਖਾਲਸਾ, ਸ. ਸਰਵਣ ਸਿੰਘ ਕੁਲਾਰ, ਸ. ਸਤਪਾਲ ਸਿੰਘ ਤਲਵੰਡੀ ਭਾਈ, ਸ. ਗੁਰਿੰਦਰ ਸਿੰਘ ਮਠਾਰੂ, ਭਾਈ ਅਜਾਇਬ ਸਿੰਘ ਅਭਿਆਸੀ, ਸ. ਸੁਖਵਰਸ਼ ਸਿੰਘ ਪੰਨੂ, ਸ. ਕਰਨੈਲ ਸਿੰਘ ਪੀਰਮੁਹੰਮਦ, ਬੀਬੀ ਜੋਗਿੰਦਰ ਕੌਰ, ਬੀਬੀ ਰਣਜੀਤ ਕੌਰ ਦਿੱਲੀ, ਸ. ਸਤਨਾਮ ਸਿੰਘ ਖੀਵਾ, ਆਲ ਇੰਡੀਆ ਫੈਡਰੇਸ਼ਨ ਦੇ ਪ੍ਰਧਾਨ ਸ. ਸੁਖਦੇਵ ਸਿੰਘ ਰਿਆੜ, ਦਲ ਬਿਧੀਚੰਦ ਸੁਰਸਿੰਘ ਵੱਲੋਂ ਬਾਬਾ ਪ੍ਰੇਮ ਸਿੰਘ, ਬਾਬਾ ਜੋਗਾ ਸਿੰਘ ਮਿਸਲ ਸ਼ਹੀਦਾਂ ਤਰਨਾ ਦਲ, ਬਾਬਾ ਸੁਖਵਿੰਦਰ ਸਿੰਘ ਕਾਰ-ਸੇਵਾ ਭੂਰੀਵਾਲੇ, ਬਾਬਾ ਦਰਸ਼ਨ ਸਿੰਘ ਟਾਹਲਾ ਸਾਹਿਬ, ਬਾਬਾ ਤਰਲੋਕ ਸਿੰਘ ਖਿਆਲੇ ਵਾਲੇ, ਬਾਬਾ ਸੱਜਣ ਸਿੰਘ ਗੁਰੂ ਕੀ ਬੇਰ, ਬਾਬਾ ਬਲਵਿੰਦਰ ਸਿੰਘ ਚੌਂਕ ਮਹਿਤਾ, ਬਾਬਾ ਬਲਦੇਵ ਸਿੰਘ ਵੱਲ੍ਹਾ, ਬਾਬਾ ਸਤਨਾਮ ਸਿੰਘ ਖਾਪੜਖੇੜੀ, ਬਾਬਾ ਪ੍ਰਗਟ ਸਿੰਘ ਮਜੀਠਾ ਰੋਡ, ਬਾਬਾ ਸੁਖਪਾਲ ਸਿੰਘ ਮਾਲਵਾ, ਬਾਬਾ ਹਰਜਿੰਦਰ ਸਿੰਘ ਮੁਕਤਸਰ ਵਾਲੇ, ਬਾਬਾ ਮੇਜਰ ਸਿੰਘ ਸੋਢੀ, ਬਾਬਾ ਜੱਸਾ ਸਿੰਘ, ਬਾਬਾ ਰਘਬੀਰ ਸਿੰਘ, ਬਾਬਾ ਹਰਦੇਵ ਸਿੰਘ, ਬਾਬਾ ਤੇਜਾ ਸਿੰਘ ਐਮ.ਏ., ਬਾਬਾ ਰਾਮ ਸਿੰਘ ਰਸ਼ੀਆਨਾਪੁਰ, ਸਿੱਖ ਵਿਦਵਾਨ ਸ. ਤਲਵਿੰਦਰ ਸਿੰਘ ਬੁੱਟਰ, ਸ. ਕਿਰਪਾਲ ਸਿੰਘ ਮਰਵਾਹਾ, ਸ. ਜਸਵਿੰਦਰ ਸਿੰਘ ਨਾਗੀ, ਸ. ਸੋਹਣ ਸਿੰਘ ਝੀਤਾ, ਸ. ਕੁਲਵੰਤ ਸਿੰਘ ਬੱਲ, ਸ, ਬਲਜੀਤ ਸਿੰਘ ਚੇਅਰਮੈਨ ਗੁਰੂ ਗੋਬਿੰਦ ਸਿੰਘ ਸਟੱਡੀ ਸਰਕਲ, ਡਾ. ਜਗਦੀਪ ਕੌਰ, ਸ. ਜਸਵਿੰਦਰ ਸਿੰਘ ਰਿਆੜ ਪ੍ਰਧਾਨ ਸਿੱਖ ਬੰਧੂ ਵੈਲਫੇਅਰ ਟਰੱਸਟ ਦਿੱਲੀ, ਸ. ਮਲਕੀਤ ਸਿੰਘ ਦਿੱਲੀ, ਸ. ਅਮਰਜੀਤ ਸਿੰਘ ਕਿਸ਼ਨਪੁਰਾ, ਸ. ਸਤਨਾਮ ਸਿੰਘ ਵਿਰਦੀ, ਮਾਸਟਰ ਪ੍ਰਵੀਨ ਸਿੰਘ ਬਟਾਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਕੱਤਰ ਸ. ਪ੍ਰਤਾਪ ਸਿੰਘ, ਵਧੀਕ ਸਕੱਤਰ ਸ.

ਸੁਖਮਿੰਦਰ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਸ. ਕੁਲਵਿੰਦਰ ਸਿੰਘ ਰਮਦਾਸ, ਸ. ਗੁਰਿੰਦਰ ਸਿੰਘ ਮਥਰੇਵਾਲ, ਸ. ਗੁਰਮੀਤ ਸਿੰਘ ਬੁੱਟਰ, ਸ. ਸਿਮਰਜੀਤ ਸਿੰਘ, ਮੀਤ ਸਕੱਤਰ ਸ. ਤੇਜਿੰਦਰ ਸਿੰਘ ਪੱਡਾ, ਸ. ਗੁਰਦਿਆਲ ਸਿੰਘ, ਸ. ਗੁਰਚਰਨ ਸਿੰਘ ਕੁਹਾਲਾ, ਸ. ਕੁਲਦੀਪ ਸਿੰਘ ਰੋਡੇ, ਪ੍ਰੋ. ਸੁਖਦੇਵ ਸਿੰਘ, ਸ. ਜਸਵਿੰਦਰ ਸਿੰਘ ਜੱਸੀ, ਸਾਬਕਾ ਸਕੱਤਰ ਸ. ਦਿਲਜੀਤ ਸਿੰਘ ਬੇਦੀ, ਸ. ਬਲਵਿੰਦਰ ਸਿੰਘ ਜੌੜਾਸਿੰਘਾ, ਸ. ਜਗਜੀਤ ਸਿੰਘ ਜੱਗੀ ਸਮੇਤ ਵੱਡੀ ਗਿਣਤੀ ਸੰਗਤ ਹਾਜ਼ਰ ਸੀ।

## ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਯਤਨਾਂ ਸਦਕਾ ਹਰੀਕੇ ਕੇਸ 'ਚ ਗ੍ਰਿਫ਼ਤਾਰ ੧੫ ਨੌਜੁਆਨ ਹੋਏ ਰਿਹਾਅ

ਸ੍ਰੀ ਅੰਮ੍ਰਿਤਸਰ ੫ ਮਈ, ਬੀਤੇ ਦਿਨਾਂ ਅੰਦਰ ਪੰਜਾਬ ਦੇ ਨੌਜੁਆਨਾਂ ਦੀ ਪੁਲਿਸ ਵੱਲੋਂ ਫੜੋ-ਫੜੀ ਦੌਰਾਨ ਹਰੀਕੇ ਪੁਲ਼ ਉੱਤੇ ਧਰਨੇ 'ਤੇ ਬੈਠੀ ਸੰਗਤ ਖ਼ਿਲਾਫ ਦਰਜ ਕੀਤੇ ਗਏ ਕੇਸਾਂ ਅਤੇ ਗ੍ਰਿਫ਼ਤਾਰ ਨੌਜੁਆਨਾਂ ਦੇ ਮਾਮਲਿਆਂ ਦੀ ਪੈਰਵਾਈ ਕਰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ੧੫ ਨੌਜੁਆਨਾਂ ਦੀ ਰਿਹਾਈ ਕਰਵਾਈ ਹੈ। ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਗਿਆਨੀ ਹਰਪ੍ਰੀਤ ਸਿੰਘ ਵੱਲੋਂ ਪੰਥਕ ਜਥੇਬੰਦੀਆਂ ਦੀ ਕੀਤੀ ਗਈ ਇਕੱਤਰਤਾ ਦੌਰਾਨ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੂੰ ਇਸ ਸੰਬੰਧ ਵਿਚ ਪੈਰਵਾਈ ਕਰਨ ਲਈ ਕਿਹਾ ਗਿਆ ਸੀ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਯਤਨਾਂ ਨਾਲ ਰਿਹਾਅ ਹੋਏ ਨੌਜੁਆਨ ਇਥੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਦਫ਼ਤਰ ਵਿਖੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਦਾ ਧੰਨਵਾਦ ਕਰਨ ਲਈ ਪੁੱਜੇ, ਜਿਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸਿਰੋਪਾਓ ਦੇ ਕੇ ਸਨਮਾਨਿਤ ਕੀਤਾ ਗਿਆ। ਇਸ ਮੌਕੇ ਐਡਵੋਕੇਟ ਧਾਮੀ ਨੇ ਉਨ੍ਹਾਂ ਨੂੰ ਵਿਸ਼ਵਾਸ ਦਵਾਇਆ ਕਿ ਕਿਸੇ ਨਾਲ ਵੀ ਅਨਿਆਂ ਹੋਣ 'ਤੇ ਸਿੱਖ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸਹਾਇਤਾ ਅਤੇ ਸਹਿਯੋਗ ਲਈ ਵਚਨਬੱਧ ਹੈ ਅਤੇ ਰਹੇਗੀ। ਉਨ੍ਹਾਂ ਕਿਹਾ ਕਿ ਸਰਕਾਰ ਨੂੰ ਚਾਹੀਦਾ ਹੈ ਕਿ ਉਹ ਪੰਜਾਬ ਅੰਦਰ ਡਰ ਦਾ ਮਾਹੌਲ ਪੈਦਾ ਕਰਨ ਤੋਂ ਗੁਰੇਜ਼ ਕਰੇ ਅਤੇ ਬੀਤੇ ਸਮੇਂ 'ਚ ਪੰਜਾਬ ਅੰਦਰ ਨੌਜੁਆਨਾਂ 'ਤੇ ਦਰਜ ਕੀਤੇ ਪਰਚਿਆਂ ਨੂੰ ਰੱਦ ਕਰੇ। ਐਡਵੋਕੇਟ ਧਾਮੀ ਨੇ ਇਸ ਦੌਰਾਨ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਦੀ ਅਗਵਾਈ 'ਚ ਕਾਨੂੰਨੀ ਪੈਨਲ ਗਠਤ ਕੀਤਾ ਗਿਆ ਸੀ, ਜਦਕਿ ਇਸ ਦੇ ਨਾਲ ਹੀ ਸ੍ਰੀ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਵੱਲੋਂ ਸਾਬਕਾ ਜਥੇਦਾਰ ਭਾਈ ਜਸਬੀਰ ਸਿੰਘ ਰੋਡੇ ਦੀ ਅਗਵਾਈ 'ਚ ਕਮੇਟੀ ਬਣਾਈ ਗਈ ਸੀ। ਦੋਹਾਂ ਵੱਲੋਂ ਨੌਜੁਆਨਾਂ ਦੇ ਕੇਸਾਂ ਦੀ ਪੈਰਵਾਈ ਸਾਂਝੇ ਤੌਰ 'ਤੇ ਕੀਤੀ ਗਈ ਹੈ, ਜਿਸ ਦੇ ਨਤੀਜੇ ਵਜੋਂ ਹਰੀਕੇ ਕੇਸ ਵਿਚ ਗ੍ਰਿਫ਼ਤਾਰ ੧੫ ਨੌਜੁਆਨ ਰਿਹਾਅ ਕਰਵਾਏ ਗਏ ਹਨ।

ਇਸ ਮੌਕੇ ਸਾਬਕਾ ਜਥੇਦਾਰ ਸਿੰਘ

ਸਾਹਿਬ ਭਾਈ ਜਸਬੀਰ ਸਿੰਘ ਰੋਡੇ ਨੇ ਕਿਹਾ ਕਿ ਪੰਜਾਬ ਦੀ ਸਰਕਾਰ ਨੂੰ ਬੀਤੇ ਦਿਨਾਂ ਅੰਦਰ ਹਰ ਨੌਜੁਆਨ 'ਤੇ ਪਾਏ ਕੇਸ ਨੂੰ ਸੰਜੀਦਗੀ ਨਾਲ ਮੁੜ ਵਿਚਾਰਨਾ ਚਾਹੀਦਾ ਹੈ, ਕਿਉਂਕਿ ਸਮਾਂ ਇਹ ਮੰਗ ਕਰਦਾ ਹੈ। ਇਸ ਦੌਰਾਨ ਐਡਵੋਕੇਟ ਭਗਵੰਤ ਸਿੰਘ ਸਿਆਲਕਾ ਨੇ ਦੱਸਿਆ ਕਿ ਹਰੀਕੇ ਪੁਲ਼ ਵਾਲੇ ਕੇਸ ਵਿਚ ਪੁਲਿਸ ਨੇ ੨ ਵੱਖ-ਵੱਖ ਪਰਚੇ ਦਰਜ ਕੀਤੇ ਸਨ, ਜਿਨ੍ਹਾਂ ਵਿਚ ੧੫ ਨੌਜੁਆਨਾਂ ਨੂੰ ਗ੍ਰਿਫ਼ਤਾਰ ਕੀਤਾ ਗਿਆ ਸੀ। ਉਨ੍ਹਾਂ ਦੱਸਿਆ ਕਿ ਦਰਜ ਕੀਤੇ ਪਰਚਿਆਂ ਵਿਚ ਆਈਪੀਸੀ ੩੦੭, ੩੫੩, ੧੮੬, ੩੩੨, ੩੪੧, ੨੮੩, ੪੩੧, ੧੮੮, ੧੪੮, ੧੪੯, ੧੨੦ਬੀ, ੪੨੭, ੨੦੧ ਅਤੇ ਨੈਸ਼ਨਲ ਹਾਈਵੇ ਐਕਟ ਦੀ ੮ਬੀ ਧਰਾਵਾਂ ਲਗਾਈਆਂ ਗਈਆਂ ਸਨ। ਉਨ੍ਹਾਂ ਦੱਸਿਆ ਕਿ ਰਿਹਾਅ ਹੋਏ ੧੫ ਵਿੱਚੋਂ ੯ ਨੌਜੁਆਨਾਂ ਉੱਪਰ ਦਰਜ ਕੀਤੇ ਕੇਸ ਖਾਰਜ ਹੋਏ ਹਨ, ਜਦਕਿ ੬ ਦੀ ਜ਼ਮਾਨਤ ਕਰਵਾਈ ਗਈ ਹੈ।

ਇਸ ਮੌਕੇ ਸਾਬਕਾ ਜਥੇਦਾਰ ਭਾਈ ਜਸਬੀਰ ਸਿੰਘ ਰੋਡੇ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਅੰਤ੍ਰਿੰਗ ਕਮੇਟੀ ਮੈਂਬਰ ਸ. ਪਰਮਜੀਤ ਸਿੰਘ ਖਾਲਸਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੈਂਬਰ ਐਡਵੋਕੇਟ ਭਗਵੰਤ ਸਿੰਘ ਸਿਆਲਕਾ, ਬਾਬਾ ਚਰਨਜੀਤ ਸਿੰਘ ਜੱਸੋਵਾਲ, ਸਕੱਤਰ ਸ. ਪ੍ਰਤਾਪ ਸਿੰਘ, ਸ. ਬਲਵਿੰਦਰ ਸਿੰਘ ਕਾਹਲਵਾਂ, ਬਾਬਾ ਸਤਨਾਮ ਸਿੰਘ ਵਲੀਆਂ ਆਦਿ ਮੌਜੂਦ ਸਨ।

## ਪ੍ਰਸ਼ਾਸਨਿਕ ਸੇਵਾਵਾਂ 'ਚ ਸਿੱਖ ਨੌਜੁਆਨਾਂ ਦੀ ਸ਼ਮੂਲੀਅਤ ਲਈ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਕੀਤਾ ਵਿਸ਼ੇਸ਼ ਉਪਰਾਲਾ

ਸ੍ਰੀ ਅੰਮ੍ਰਿਤਸਰ, ੯ ਮਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਗੁਰਸਿੱਖ ਨੌਜੁਆਨਾਂ ਨੂੰ ਮੁਕਾਬਲਾ ਪ੍ਰੀਖਿਆਵਾਂ ਦੀ ਤਿਆਰੀ ਕਰਵਾਉਣ ਲਈ ਖੋਲ੍ਹੇ ਗਏ 'ਨਿਸ਼ਚੈ ਪ੍ਰਸ਼ਾਸਕੀ ਸੇਵਾਵਾਂ ਸਿਖਲਾਈ ਕੇਂਦਰ' ਦੇ ਪਹਿਲੇ ਬੈਚ ਵਾਸਤੇ ੧੧ ਵਿਦਿਆਰਥੀਆਂ ਦੀ ਚੋਣ ਕੀਤੀ ਗਈ ਹੈ। ਇਸ ਅਕੈਡਮੀ ਵਿਚ ਚੁਣੇ ਗਏ ਵਿਦਿਆਰਥੀਆਂ ਦੀਆਂ ਫੀਸਾਂ, ਰਿਹਾਇਸ਼ ਅਤੇ ਖਾਣੇ ਦਾ ਪ੍ਰਬੰਧ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕੀਤਾ ਜਾਵੇਗਾ। ਬੀਤੇ ਦਿਨਾਂ ਅੰਦਰ ਸ਼੍ਰੋਮਣੀ ਗੁਰਦੁਆਰਾ ਕਮੇਟੀ ਵੱਲੋਂ ਅੰਤ੍ਰਿੰਗ ਕਮੇਟੀ ਦੀ ਇਕੱਤਰਤਾ ਦੌਰਾਨ ਇਹ ਅਕੈਡਮੀ ਸਥਾਪਿਤ ਕਰਨ ਦਾ ਫੈਸਲਾ ਕੀਤਾ ਗਿਆ ਸੀ, ਜਿਸ ਤਹਿਤ ਹਰ ਸਾਲ ੨੫ ਗੁਰਸਿੱਖ ਵਿਦਿਆਰਥੀਆਂ ਨੂੰ ਆਈ.ਏ.ਐਸ., ਆਈ.ਪੀ.ਐਸ., ਆਈ.ਐਫ.ਐਸ. ਅਤੇ ਪੀ.ਪੀ.ਐਸ.ਸੀ. ਆਦਿ ਦੀਆਂ ਮੁਕਾਬਲਾ ਪ੍ਰੀਖਿਆਵਾਂ ਵਾਸਤੇ ਤਿਆਰੀ ਕਰਵਾਈ ਜਾਵੇਗੀ। ਚੰਡੀਗੜ੍ਹ ਸਥਿਤ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਉੱਪ ਦਫ਼ਤਰ ਵਿਖੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਵੱਲੋਂ ਪਹਿਲੇ ਬੈਚ ਲਈ ਚੁਣੇ ੧੧ ਵਿਦਿਆਰਥੀਆਂ ਨੂੰ ਦਾਖ਼ਲਾ ਪੱਤਰ ਸੌਂਪੇ ਗਏ। ਇਸ ਮੌਕੇ ਐਡਵੋਕੇਟ ਧਾਮੀ ਨੇ ਕਿਹਾ ਕਿ ਪੰਜਾਬ ਦੀ ਨੌਜੁਆਨੀ ਦਾ ਵਿਦੇਸ਼ਾਂ 'ਚ ਜਾ ਕੇ ਪੜ੍ਹਨ ਦਾ ਰੁਝਾਨ ਬੇਹੱਦ ਚਿੰਤਾਜਨਕ ਹੈ, ਜਿਸ ਨਾਲ ਪੰਜਾਬ

ਦੇ ਪ੍ਰਸ਼ਾਸਨਿਕ ਹਲਕਿਆਂ ਵਿਚ ਸਿੱਖ ਨੌਜੁਆਨਾਂ ਦਾ ਖਲਾਅ ਪੈਦਾ ਹੋ ਰਿਹਾ ਹੈ। ਇਹ ਸਭ ਲਈ ਸੋਚਣ ਦਾ ਵਿਸ਼ਾ ਹੈ, ਕਿਉਂਕਿ ਜੇਕਰ ਉੱਚ ਅਹੁਦਿਆਂ ’ਤੇ ਆਪਣੇ ਬੱਚੇ ਨਾ ਰਹੇ ਤਾਂ ਸੱਭਿਆਚਾਰਕ ਅਤੇ ਖਿੱਤੇ ਦੀ ਵਿਰਾਸਤ ਦੀ ਤਰਜ਼ਮਾਨੀ ਸਹੀ ਨਹੀਂ ਹੋ ਸਕੇਗੀ। ਇਸੇ ਨੂੰ ਲੈ ਕੇ ਸਿੱਖ ਕੌਮ ਦੀ ਪ੍ਰਤੀਨਿਧ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਪ੍ਰਸ਼ਾਸਨਿਕ ਸੇਵਾਵਾਂ ਦੀ ਤਿਆਰੀ ਵਾਸਤੇ ਅਕੈਡਮੀ ਖੋਲ੍ਹੀ ਗਈ ਹੈ, ਜਿਸ ਵਿਚ ਹਰ ਸਾਲ ੨੫ ਗੁਰਸਿੱਖ ਨੌਜੁਆਨਾਂ ਨੂੰ ਤਿਆਰੀ ਕਰਵਾਈ ਜਾਵੇਗੀ। ਉਨ੍ਹਾਂ ਦੱਸਿਆ ਕਿ ਪਹਿਲੇ ਬੈਚ ਲਈ ੧੧ ਵਿਦਿਆਰਥੀਆਂ ਦੀ ਚੋਣ ਕਰ ਲਈ ਗਈ ਹੈ ਅਤੇ ਬਾਕੀ ਰਹਿੰਦੇ ੧੪ ਵਾਸਤੇ ਮੁੜ ਪ੍ਰਕਿਰਿਆ ਅਰੰਭੀ ਜਾਵੇਗੀ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਪਾਸ ੩੫੦ ਵਿਦਿਆਰਥੀਆਂ ਦੀਆਂ ਅਰਜੀਆਂ ਆਈਆਂ ਸਨ, ਜਿਨ੍ਹਾਂ ਨੂੰ ਵੱਖ-ਵੱਖ ਪੜਾਵਾਂ ’ਚੋਂ ਜਾਂਚਣ ਪਰਖਣ ਬਾਅਦ ੧੧ ਵਿਦਿਆਰਥੀ ਚੁਣੇ ਗਏ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਚੋਣ ਬਿਲਕੁਲ ਪਾਰਦਰਸ਼ੀ ਢੰਗ ਨਾਲ ਮੈਰਿਟ ਦੇ ਅਧਾਰ ’ਤੇ ਕੀਤੀ ਗਈ ਹੈ। ਚੁਣੇ ਗਏ ਬੱਚਿਆਂ ਵਿਚ ਇਕ ਲੜਕੀ ਭੋਪਾਲ ਅਤੇ ਦੋ ਲੜਕੀਆਂ ਜੰਮੂ-ਕਸ਼ਮੀਰ ਤੋਂ ਹਨ, ਜਦਕਿ ਬਾਕੀ ਪੰਜਾਬ ਨਾਲ ਸੰਬੰਧਿਤ ਹਨ। ਉਨ੍ਹਾਂ ਦੱਸਿਆ ਕਿ ਫਿਲਹਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਅਕੈਡਮੀ ਵੱਲੋਂ ਚੰਡੀਗੜ੍ਹ ਦੇ ਇਕ ਅਹਿਮ ਕੋਚਿੰਗ ਸੈਂਟਰ ਨਾਲ ਸਮਝੌਤਾ ਸਹੀਬੱਧ ਕੀਤਾ ਗਿਆ ਹੈ, ਜਿੱਥੇ ਬੱਚਿਆਂ ਨੂੰ ਕੋਚਿੰਗ ਦਿੱਤੀ ਜਾਵੇਗੀ। ਉਨ੍ਹਾਂ ਇਹ ਵੀ ਦੱਸਿਆ ਕਿ ਇਨ੍ਹਾਂ ਵਿੱਚੋਂ ਜਿਹੜੇ ਵਿਦਿਆਰਥੀ ਅੱਗੇ ਪੜ੍ਹਨਾ ਚਾਹੁਣਗੇ ਉਸ ਦਾ ਪ੍ਰਬੰਧ ਵੀ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਕਰੇਗੀ। ਐਡਵੋਕੇਟ ਧਾਮੀ ਨੇ ਇਸ ਕਾਰਜ ਲਈ ਸਹਿਯੋਗ ਕਰਨ ਵਾਲੀਆਂ ਸੰਸਥਾਵਾਂ ਅਤੇ ਦੇਸ਼-ਵਿਦੇਸ਼ ਦੀ ਸੰਗਤ ਦਾ ਧੰਨਵਾਦ ਵੀ ਕੀਤਾ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਇਸ ਕਾਰਜ ਨੂੰ ਹੋਰ ਵਿਸਥਾਰ ਦੇਣਾ ਚਾਹੁੰਦੀ ਹੈ ਅਤੇ ਖੁਸ਼ੀ ਦੀ ਗੱਲ ਹੈ ਕਿ ਬਹੁਤ ਸਾਰੀਆਂ ਦੇਸ਼-ਵਿਦੇਸ਼ ਦੀ ਸੰਗਤ ਅਤੇ ਸੰਸਥਾਵਾਂ ਸਹਿਯੋਗ ਲਈ ਅੱਗੇ ਆ ਰਹੀਆਂ ਹਨ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਜਨਰਲ ਸਕੱਤਰ ਭਾਈ ਗੁਰਚਰਨ ਸਿੰਘ ਗਰੇਵਾਲ, ਮੈਂਬਰ ਸ. ਅਜਮੇਰ ਸਿੰਘ ਖੇੜਾ, ਸ. ਚਰਨਜੀਤ ਸਿੰਘ ਕਾਲੇਵਾਲ, ਚੋਣ ਕਮੇਟੀ ਦੇ ਮੈਂਬਰ ਡਾ. ਕੇਹਰ ਸਿੰਘ, ਪ੍ਰੋ. ਬ੍ਰਿਜਪਾਲ ਸਿੰਘ, ਸ. ਕਾਹਨ ਸਿੰਘ ਪੰਨੂ, ਪ੍ਰੋ. ਅਜੈਬ ਸਿੰਘ ਬਰਾੜ, ਡਾ. ਮਦਨਜੀਤ ਕੌਰ ਸਹੋਤਾ, ਡਾ. ਅਮਰਜੀਤ ਸਿੰਘ, ਸਕੱਤਰ ਸ. ਸੁਖਮਿੰਦਰ ਸਿੰਘ ਆਦਿ ਹਾਜ਼ਰ ਸਨ।

# ਸ੍ਰੀ ਦਰਬਾਰ ਸਾਹਿਬ ਲਾਗੇ ਧਮਾਕੇ ਦੀਆਂ ਘਟਨਾਵਾਂ ਸਰਕਾਰ ਦੀ ਨਾਕਾਮੀ ਦਾ ਨਤੀਜਾ- ਐਡਵੋਕੇਟ ਧਾਮੀ

ਸ੍ਰੀ ਅੰਮ੍ਰਿਤਸਰ, ੧੧ ਮਈ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਸ੍ਰੀ ਦਰਬਾਰ ਸਾਹਿਬ ਦੇ ਬਾਹਰ ਗਲਿਆਰਾ ਪਾਰਕ ਵਿਖੇ ਹੋਏ ਧਮਾਕੇ ਦੀ ਕਰੜੀ ਨਿੰਦਾ ਕਰਦਿਆਂ ਇਸ ਨੂੰ ਪੰਜਾਬ ਸਰਕਾਰ ਦੀ ਨਾਕਾਮੀ ਕਰਾਰ ਦਿੱਤਾ ਹੈ। ਘਟਨਾ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਧਾਮੀ ਨੇ ਜਿੱਥੇ ਹਾਲਾਤਾਂ ਦਾ ਜਾਇਜ਼ਾ ਲਿਆ, ਉਥੇ ਹੀ ਮੀਡੀਆ ਨਾਲ ਗੱਲ ਕਰਦਿਆਂ ਕਿਹਾ ਕਿ ਜੇਕਰ ਲੰਘੇ ਦਿਨੀਂ ਵਿਰਾਸਤੀ ਮਾਰਗ 'ਤੇ ਹੋਏ ਦੋ ਧਮਾਕਿਆਂ ਨੂੰ ਸਰਕਾਰ ਨੇ ਸੰਜੀਦਗੀ ਨਾਲ ਲੈ ਕੇ ਗਹਿਰੀ ਜਾਂਚ ਕੀਤੀ ਹੁੰਦੀ ਤਾਂ ਇਹ ਤਾਜ਼ਾ ਘਟਨਾ ਨਾ ਵਾਪਰਦੀ।

ਐਡਵੋਕੇਟ ਧਾਮੀ ਨੇ ਘਟਨਾ ਬਾਰੇ ਜਾਣਕਾਰੀ ਦਿੰਦਿਆਂ ਦੱਸਿਆ ਕਿ ਰਾਤ ਕਰੀਬ ੧੨:੧੦ ਵਜੇ ਜ਼ੋਰਦਾਰ ਧਮਾਕੇ ਦੀ ਅਵਾਜ਼ ਮਗਰੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਤੁਰੰਤ ਹਰਕਤ ਵਿਚ ਆਏ ਅਤੇ ਘਟਨਾ ਨੂੰ ਅੰਜਾਮ ਦੇਣ ਵਾਲਿਆਂ ਦੀ ਸੀਸੀਟੀਵੀ ਕੈਮਰਿਆਂ ਰਾਹੀਂ ਪਛਾਣ ਕਰਨ ਤੋਂ ਲੈ ਕੇ ਉਨ੍ਹਾਂ ਨੂੰ ਫੜ੍ਹ ਕੇ ਪੁਲਿਸ ਹਵਾਲੇ ਕਰਨ ਤਕ ਦੀ ਜ਼ਿੰਮੇਵਾਰੀ ਨਿਭਾਈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅਤੇ ਸ੍ਰੀ ਦਰਬਾਰ ਸਾਹਿਬ ਦੇ ਮੁਲਾਜ਼ਮਾਂ ਨੇ ਬਾਰੀਕੀ ਨਾਲ ਸੀਸੀਟੀਵੀ ਕੈਮਰੇ ਖੰਗਾਲ ਕੇ ਕਰੀਬ ੪ ਵਜ ਕੇ ੧੫ ਮਿੰਟ 'ਤੇ ਵਜੇ ਦੋਸ਼ੀ ਨੂੰ ਸ੍ਰੀ ਗੁਰੂ ਰਾਮਦਾਸ ਜੀ ਸਰਾਂ ਦੇ ਵਰਾਂਡੇ ਵਿੱਚੋਂ ਫੜਿਆ ਅਤੇ ਪੁਲਿਸ ਨੂੰ ਸੌਂਪਿਆ। ਉਸ ਦੇ ਨਾਲ ਦੋ ਹੋਰ ਸ਼ੱਕੀ ਵਿਅਕਤੀਆਂ ਨੂੰ ਵੀ ਫੜ੍ਹ ਕੇ ਪੁਲਿਸ ਪ੍ਰਸ਼ਾਸਨ ਨੂੰ ਸੌਂਪਿਆ ਗਿਆ। ਐਡਵੋਕੇਟ ਧਾਮੀ ਨੇ ਦੱਸਿਆ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਇਸ ਘਟਨਾ ਤੋਂ ਬਾਅਦ ਲਗਾਤਾਰ ਪੇਸ਼ੇਵਰਾਨਾ ਪਹੁੰਚ ਤਹਿਤ ਅੱਗੇ ਵਧੇ ਅਤੇ ਕਾਮਯਾਬੀ ਹਾਸਲ ਕੀਤੀ। ਉਨ੍ਹਾਂ ਦੱਸਿਆ ਕਿ ਜਾਂਚ ਦੌਰਾਨ ਸ੍ਰੀ ਅੰਮ੍ਰਿਤਸਰ ਦੇ ਪੁਲਿਸ ਕਮਿਸ਼ਨਰ ਅਤੇ ਡਿਪਟੀ ਪੁਲਿਸ ਕਮਿਸ਼ਨਰ ਸਮੇਤ ਪੁਲਿਸ ਦੇ ਹੋਰ ਉੱਚ ਅਧਿਕਾਰੀ ਵੀ ਪੁੱਜੇ ਹੋਏ ਸਨ, ਜਿਨ੍ਹਾਂ ਨੇ ਸਹਿਯੋਗ ਨਾਲ ਲੋੜੀਂਦੀ ਕਾਰਵਾਈ ਕੀਤੀ। ਐਡਵੋਕੇਟ ਧਾਮੀ ਨੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਮੁਲਾਜ਼ਮਾਂ ਵੱਲੋਂ ਜ਼ਿੰਮੇਵਾਰੀ ਨਾਲ ਕੀਤੀ ਡਿਊਟੀ ਦੀ ਸ਼ਲਾਘਾ ਵੀ ਕੀਤੀ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਇਹ ਬੇਹੱਦ ਚਿੰਤਾਜਨਕ ਗੱਲ ਹੈ ਕਿ ਪੰਜਾਬ ਦੇ ਹਾਲਾਤ ਖਰਾਬ ਕਰਨ ਦੀਆਂ ਕਾਰਵਾਈਆਂ ਹੋ ਰਹੀਆਂ ਹਨ। ਉਨ੍ਹਾਂ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਦੇ ਲਾਗੇ ਅਜਿਹੀਆਂ ਘਟਨਾਵਾਂ ਨੂੰ ਕਿਸੇ ਡੂੰਘੀ ਸਾਜ਼ਿਸ਼ ਦਾ ਹਿੱਸਾ ਹੋਣ ਦਾ ਵੀ ਖਦਸ਼ਾ ਪ੍ਰਗਟਾਇਆ। ਐਡਵੋਕੇਟ ਧਾਮੀ ਨੇ ਕਿਹਾ ਕਿ ਸਰਕਾਰ ਇਸ 'ਤੇ

ਗਹਿਰਾ ਚਿੰਤਨ ਕਰੇ ਅਤੇ ਆਪਣੀ ਬਣਦੀ ਜ਼ਿੰਮੇਵਾਰੀ ਨਿਭਾਵੇ। ਉਨ੍ਹਾਂ ਸੰਗਤ ਨੂੰ ਅਪੀਲ ਕੀਤੀ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਬਿਨਾਂ ਡਰ ਭੈਅ ਦੇ ਨਤਮਸਤਕ ਹੋਣ ਲਈ ਆਉਣ।

ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਦੱਸਿਆ ਕਿ ਸੱਚਖੰਡ ਸ੍ਰੀ ਹਰਿਮੰਦਰ ਸਾਹਿਬ ਵਿਖੇ ਭਾਵੇਂ ਪਹਿਲਾਂ ਹੀ ਵੱਡੀ ਗਿਣਤੀ ਵਿਚ ਸੀਸੀਟੀਵੀ ਕੈਮਰੇ ਲੱਗੇ ਹੋਏ ਹਨ, ਪਰੰਤੂ ਹੁਣ ਇਨ੍ਹਾਂ ਦਾ ਹੋਰ ਵਿਸਥਾਰ ਕੀਤਾ ਜਾਵੇਗਾ। ਉਨ੍ਹਾਂ ਦੱਸਿਆ ਕਿ ਗਲਿਆਰੇ ਵਾਲੇ ਪਾਸੇ ਢੁੱਕਵੀਆਂ ਥਾਵਾਂ ਦੇ ਨਾਲ-ਨਾਲ ਗੁਰਦੁਆਰਾ ਸੰਤੋਖਸਰ ਸਾਹਿਬ ਤੋਂ ਲੈ ਕੇ ਗੁਰਦੁਆਰਾ ਸਾਰਾਗੜ੍ਹੀ ਸਾਹਿਬ ਤਕ ਕੈਮਰੇ ਲਗਾਏ ਜਾਣਗੇ। ਇਸ ਦੇ ਨਾਲ ਹੀ ਸਕੈਨਰ ਲਗਾਉਣ ਦਾ ਵੀ ਵਿਚਾਰ ਕੀਤਾ ਜਾਵੇਗਾ। ਉਨ੍ਹਾਂ ਸਰਕਾਰ ਨੂੰ ਵਿਰਾਸਤੀ ਮਾਰਗ ਅਤੇ ਗਲਿਆਰੇ ਦੇ ਵਿਕਾਸ ਅਤੇ ਰੱਖ-ਰਖਾਵ ਵੱਲ ਵਿਸ਼ੇਸ਼ ਤਵਜੋਂ ਦੇਣ ਲਈ ਕਿਹਾ। ਇਸ ਮੌਕੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਸਕੱਤਰ ਸ. ਪ੍ਰਤਾਪ ਸਿੰਘ, ਓਐਸਡੀ ਸ. ਸਤਬੀਰ ਸਿੰਘ ਧਾਮੀ, ਮੀਤ ਸਕੱਤਰ ਸ. ਸ਼ਾਹਬਾਜ਼ ਸਿੰਘ, ਮੈਨੇਜਰ ਸ. ਸੁਖਰਾਜ ਸਿੰਘ, ਸੁਪਰਡੈਂਟ ਸ. ਮਲਕੀਤ ਸਿੰਘ ਬਹਿੜਵਾਲ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਬੁਲਾਰੇ ਸ. ਹਰਭਜਨ ਸਿੰਘ ਵਕਤਾ, ਵਧੀਕ ਮੈਨੇਜਰ ਸ. ਬਿਕਰਮਜੀਤ ਸਿੰਘ ਝੰਗੀ ਸਮੇਤ ਹੋਰ ਮੌਜੂਦ ਸਨ।

## ਸਿੱਖ ਵਿਰੋਧੀ ਤਾਕਤਾਂ ਸਾਜ਼ਿਸ਼ ਤਹਿਤ ਗੁਰੂ-ਘਰਾਂ ਨੂੰ ਬਣਾ ਰਹੀਆਂ ਹਨ ਨਿਸ਼ਾਨਾ- ਐਡਵੋਕੇਟ ਧਾਮੀ

ਸ੍ਰੀ ਅੰਮ੍ਰਿਤਸਰ, ੧੫ ਮਈ- ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਪਟਿਆਲਾ ਵਿਖੇ ਵਾਪਰੀ ਘਟਨਾ 'ਤੇ ਪ੍ਰਤੀਕਰਮ ਦਿੰਦਿਆਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਐਡਵੋਕੇਟ ਹਰਜਿੰਦਰ ਸਿੰਘ ਧਾਮੀ ਨੇ ਕਿਹਾ ਹੈ ਕਿ ਸਿੱਖ ਵਿਰੋਧੀ ਸ਼ਕਤੀਆਂ ਵੱਲੋਂ ਸੋਝੀ ਸਮਝੀ ਸਾਜ਼ਿਸ਼ ਨਾਲ ਗੁਰੂ-ਘਰਾਂ ਨੂੰ ਨਿਸ਼ਾਨਾ ਬਣਾਇਆ ਜਾ ਰਿਹਾ ਹੈ, ਜਦਕਿ ਸਰਕਾਰ ਮੂਕ ਦਰਸ਼ਕ ਬਣ ਕੇ ਵੇਖ ਰਹੀ ਹੈ। ਉਨ੍ਹਾਂ ਕਿਹਾ ਕਿ ਪਟਿਆਲਾ ਦੇ ਇਤਿਹਾਸਿਕ ਗੁਰਦੁਆਰਾ ਸਾਹਿਬ ਅੰਦਰ ਇਕ ਲੜਕੀ ਵੱਲੋਂ ਸ਼ਰਾਬ ਪੀਣ ਦੀ ਘਿਨੌਣੀ ਹਰਕਤ ਸਾਜ਼ਿਸ਼ੀ ਹੈ, ਇਹ ਸਹਿਵਨ ਵਾਪਰਿਆ ਵਰਤਾਰਾ ਨਹੀਂ ਹੋ ਸਕਦਾ। ਉਨ੍ਹਾਂ ਪੰਜਾਬ ਦੀ ਸਰਕਾਰ ਨੂੰ ਸਵਾਲਾਂ ਦੇ ਘੇਰੇ ਵਿਚ ਲੈਂਦਿਆਂ ਕਿਹਾ ਕਿ ਕਦੇ ਸੱਚਖੰਡ ਸ੍ਰੀ ਦਰਬਾਰ ਸਾਹਿਬ ਲਾਗੇ ਧਮਾਕਿਆਂ ਅਤੇ ਸ਼ਰਧਾਲੂਆਂ ਦੀ ਮਾਰ-ਕੁਟਾਈ ਦੀ ਘਟਨਾਵਾਂ ਅਤੇ ਕਦੇ ਵੱਖ-ਵੱਖ ਥਾਵਾਂ 'ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਬੇਅਦਬੀ ਦੇ ਮਾਮਲੇ ਸਾਹਮਣੇ ਆ ਰਹੇ ਹਨ। ਇਹ ਸਿੱਖ ਵਿਰੋਧੀ ਵਰਤਾਰਾ ਪੰਜਾਬ ਸਰਕਾਰ ਦੀ ਨਾਕਾਮੀ ਦਾ ਨਤੀਜਾ ਹੀ ਹੈ। ਕਿਉਂਕਿ ਜੇਕਰ ਦੋਸ਼ੀਆਂ ਖਿਲਾਫ਼

ਮਿਸਾਲੀ ਕਾਰਵਾਈ ਕੀਤੀ ਜਾਵੇ ਤਾਂ ਕਿਸੇ ਦਾ ਅਜਿਹਾ ਕਰਨ ਦਾ ਹੀਆ ਨਾ ਪਵੇ। ਉਨ੍ਹਾਂ ਕਿਹਾ ਕਿ ਜੇਕਰ ਸਰਕਾਰ ਸੰਜੀਦਾ ਹੋ ਕੇ ਬਣਦੀ ਜ਼ਿੰਮੇਵਾਰੀ ਨਿਭਾਵੇ ਤਾਂ ਅਜਿਹੀਆਂ ਸਾਜ਼ਿਸ਼ੀ ਘਟਨਾਵਾਂ ਨਾ ਵਾਪਰਣ।

ਐਡਵੋਕੇਟ ਧਾਮੀ ਨੇ ਕਿਹਾ ਕਿ ਗੁਰਦੁਆਰਾ ਦੂਖਨਿਵਾਰਨ ਸਾਹਿਬ ਪਟਿਆਲਾ ਵਿਖੇ ਇਕ ਲੜਕੀ ਵੱਲੋਂ ਸ਼ਰਾਬ ਪੀਣ ਦੀ ਘਟਨਾ ਬੇਹੱਦ ਦੁਖਦਾਈ ਹੈ। ਉਨ੍ਹਾਂ ਕਿਹਾ ਕਿ ਸਰਕਾਰ ਦੀ ਢਿੱਲੀ ਕਾਰਗੁਜ਼ਾਰੀ ਕਰਕੇ ਸਿੱਖ ਵਿਰੋਧੀ ਸ਼ਕਤੀਆਂ ਆਪਣੇ ਮਨਸੂਬਿਆਂ ਵਿਚ ਸਫਲ ਹੋ ਰਹੀਆਂ ਹਨ, ਜਿਸ ਨਾਲ ਕੌਮ ਅੰਦਰ ਭਾਰੀ ਰੋਸ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਨੇ ਕਿਹਾ ਕਿ ਗੁਰਦੁਆਰਾ ਸਾਹਿਬਾਨ ਨੂੰ ਲੜੀਵਾਰ ਨਿਸ਼ਾਨੇ 'ਤੇ ਲਿਆ ਜਾਣਾ ਸਿੱਖਾਂ ਖ਼ਿਲਾਫ ਗਹਿਰੀ ਸਾਜ਼ਿਸ਼ ਦਾ ਹਿੱਸਾ ਪ੍ਰਤੀਤ ਹੋ ਰਿਹਾ ਹੈ। ਇਨ੍ਹਾਂ ਬਣੇ ਹਾਲਾਤ ਕਰਕੇ ਹੀ ਸਿੱਖ ਸ਼ਰਧਾਲੂਆਂ ਅਤੇ ਸੰਗਤ ਦੇ ਜਜ਼ਬਾਤ ਭੜਕ ਰਹੇ ਹਨ ਅਤੇ ਲੋਕ ਖੁਦ-ਬਖੁਦ ਕਾਰਵਾਈ ਕਰਨ ਨੂੰ ਮਜ਼ਬੂਰ ਹਨ।

ਉਨ੍ਹਾਂ ਕਿਹਾ ਕਿ ਪਟਿਆਲਾ ਦੇ ਗੁਰਦੁਆਰਾ ਸ੍ਰੀ ਦੂਖਨਿਵਾਰਨ ਸਾਹਿਬ ਵਿਖੇ ਲੜਕੀ ਵੱਲੋਂ ਸ਼ਰਾਬ ਪੀਣ ਦੀ ਘਟਨਾ ਦੀ ਸਰਕਾਰ ਉੱਚ ਪੱਧਰੀ ਜਾਂਚ ਕਰੇ ਅਤੇ ਇਹ ਪਤਾ ਲਗਾਵੇ ਕਿ ਕਿਹੜੀਆਂ ਸ਼ਕਤੀਆਂ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧ ਅਤੇ ਮਾਣ-ਮਰਯਾਦਾ ਨੂੰ ਢਾਹ ਲਗਾਉਣ ਦੀਆਂ ਹਰਕਤਾਂ ਕਰ ਰਹੀਆਂ ਹਨ। ਇਹ ਸੰਜੀਦਾ ਭਾਵਨਾਵਾਂ ਨਾਲ ਕੀਤੀ ਜਾਣ ਵਾਲੀ ਜਾਂਚ ਦਾ ਵਿਸ਼ਾ ਹੈ। ਉਨ੍ਹਾਂ ਕਿਹਾ ਕਿ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਆਪਣੇ ਤੌਰ 'ਤੇ ਵੀ ਇਸ ਨੂੰ ਗੰਭੀਰਤਾ ਨਾਲ ਲੈ ਰਹੀ ਹੈ।

ਐਡਵੋਕੇਟ ਧਾਮੀ ਨੇ ਕਿਹਾ ਕਿ ਘਟਨਾ ਦੌਰਾਨ ਜ਼ਖ਼ਮੀ ਹੋਏ ਸ਼ਰਧਾਲੂ ਸੇਵਾਦਾਰ ਨਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮਦਰਦੀ ਰੱਖਦੀ ਹੈ ਅਤੇ ਉਸ ਦਾ ਇਲਾਜ਼ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਕਰਵਾਇਆ ਜਾਵੇਗਾ। ਉਨ੍ਹਾਂ ਸੰਗਤ ਨੂੰ ਵੀ ਅਪੀਲ ਕੀਤੀ ਕਿ ਗੁਰੂ-ਘਰਾਂ ਅੰਦਰ ਸੁਚੇਤ ਰੂਪ ਵਿਚ ਸਹਿਯੋਗੀ ਭਾਵਨਾਵਾਂ ਨਾਲ ਸੇਵਾਵਾਂ ਨਿਭਾਉਣ ਤਾਂ ਜੋ ਸਿੱਖ ਵਿਰੋਧੀ ਸ਼ਕਤੀਆਂ ਦੇ ਮਨਸੂਬੇ ਕਾਮਯਾਬ ਨਾ ਹੋ ਸਕਣ।

■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਗੁਰਦੁਆਰਾ ਗੁਰੂ ਕਾ ਬਾਗ਼ ਵਿਖੇ ਅੰਮ੍ਰਿਤ-ਸੰਚਾਰ

ਭਾਈ ਮਨਦੀਪ ਸਿੰਘ ਝੰਡੇਰ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਗੁਰੂ ਕਾ ਬਾਗ਼, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੩ ਜਨਵਰੀ, ੨੦੨੩ ਈ. ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੧੨੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਜ਼ਿਲ੍ਹਾ ਪਠਾਨਕੋਟ ਵਿਖੇ ਅੰਮ੍ਰਿਤ-ਸੰਚਾਰ

ਭਾਈ ਜਗਦੇਵ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਪਿੰਡ ਜੈਨੀ ਖਲਕੀ, ਜ਼ਿਲ੍ਹਾ ਪਠਾਨਕੋਟ ਵਿਖੇ ੧੧ ਫਰਵਰੀ, ੨੦੨੩ ਈ. ਨੂੰ ਕਰਵਾਏ ਅੰਮ੍ਰਿਤ-ਸੰਚਾਰ ਦੌਰਾਨ ੪੩ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਜਲਾਲਉਸਮਾਂ ਵਿਖੇ ਅੰਮ੍ਰਿਤ-ਸੰਚਾਰ

ਭਾਈ ਜਸਪਾਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬਾਬਾ ਜੀਵਨ ਸਿੰਘ ਜੀ, ਪਿੰਡ ਜਲਾਲਉਸਮਾਂ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੬ ਫਰਵਰੀ, ੨੦੨੩ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਵਿਚ ੫੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਪਿੰਡ ਬੱਲ ਖੁਰਦ ਵਿਖੇ ਅੰਮ੍ਰਿਤ-ਸੰਚਾਰ

ਭਾਈ ਇੰਦਰਜੀਤ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ਼ਹੀਦ ਬਾਬਾ ਜੀਵਨ ਸਿੰਘ ਜੀ, ਪਿੰਡ ਬੱਲ ਖੁਰਦ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੫ ਮਾਰਚ, ੨੦੨੩ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੩੫ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

## ਬਾਬਾ ਬਕਾਲਾ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਭਾਈ ਜਸਪਾਲ ਸਿੰਘ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਪਾਤਸ਼ਾਹੀ ਨੌਵੀਂ ਬਾਬਾ ਬਕਾਲਾ ਸਾਹਿਬ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੭ ਮਾਰਚ, ੨੦੨੩ ਈ. ਨੂੰ ਕਰਵਾਏ ਗਏ ਅੰਮ੍ਰਿਤ-ਸੰਚਾਰ ਦੌਰਾਨ ੬੭ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਹਾਸਲ ਕਰ ਕੇ ਗੁਰੂ ਵਾਲੇ ਬਣੇ।

Registered with Registrar of Newspaper at No. 354/57

Postal Regd.No.L-I/PB-ASR/007/2022-2024 Without Pre-payment of Postage under License no. PB/370/2022-2024

**GURMAT PARKASH** June 2023

Dharam Parchar Committee, Shiromani Gurdwara Parbandhak Committee, Sri Amritsar Sahib

## ਘੱਲੂਘਾਰਾ ਜੂਨ ੧੯੮੪ ਈ. ਸਮੇਂ ਨੁਕਸਾਨੀ ਹੋਈ
## ਸ੍ਰੀ ਅਕਾਲ ਤਖਤ ਸਾਹਿਬ ਦੀ ਇਮਾਰਤ ਦਾ ਦ੍ਰਿਸ਼



Owner : Shiromani Gurdwara Parbandhak Committee. Publisher & Printer : S. Manjit Singh. Printed at Golden Offset Press, Gurdwara Sri Ramsar Sahib, Sri Amritsar. Published from SGPC office, Teja Singh Samundri Hall, Sri Amritsar. Editor : Satwinder Singh

Date: 2-6-2023